# ਸਚੁ ਪੁਰਾਣਾ ਹੋਵੈ ਨਾਹੀ

## ਚੌਥੀ ਉਦਾਸੀ ਸਤਿਗੁਰ ਨਾਨਕ

(1519 ਈ: - 1521ਈ:)








ਸੁਰਾਖੈਨੀ ਮੰਦਰ ਬਾਕੂ (ਅਜਰਬੈਜਾਨ)

ਲੇਖਕ: ਸੋਹਣ ਲਾਲ ਚੌਹਾਨ

# ਸਚੁ ਪੁਰਾਣਾ ਹੋਵੈ ਨਾਹੀ

ਸੋਹਣ ਲਾਲ ਚੌਹਾਨ
ਪਿੰਡ- ਗੜ੍ਹੀ ਮਹਾਂ ਸਿੰਘ
ਡਾਕਖਾਨਾ- ਅੱਪਰਾ 144416
ਜ਼ਿਲ੍ਹਾ ਜਲੰਧਰ (ਪੰਜਾਬ)
ਮੋਬਾਇਲ: 94636-51865 azzone@ymail.com



ਪਹਿਲੀ ਵਾਰ : ਦਸੰਬਰ 2012
ਮੁੱਲ : 50 ਰੁਪਏ

ਪ੍ਰਕਾਸ਼ਕ : ਗੁਰੂ ਨਾਨਕ ਸ਼ਬਦ ਪ੍ਰੀਤ ਸੰਗੀਤ ਅਕੈਡਮੀ,
1011, 40 ਬੀ, ਚੰਡੀਗੜ੍ਹ।
**Mob : 98769-71059**
***Email : dr.baljeetkaurkhalsa@gmail.com***

ਟਾਈਟਲ ਡਿਜ਼ਾਈਨਰ:
ਜਸਪਾਲ ਡਿਜ਼ੀਟਲ ਆਰਟ ਗੈਲਰੀ ਅੱਪਰਾ
ਮੋਬ : 98721-78572

*ਟਾਈਪ ਸੈਟਿੰਗ:*
ਕੁਲਦੀਪ ਸਿੰਘ
ਫੋਨ : 98788-61250
***Email : singghdeep@gmail.com***

ਛਾਪਕ : 5ਆਬ ਪ੍ਰਿੰਟਰਜ਼
1-2, ਦੇਸ਼ ਭਗਤ ਯਾਦਗਾਰ ਹਾਲ,
ਜੀ.ਟੀ.ਰੋਡ. ਜਲੰਧਰ ਫੋਨ: 0181-2239181, 98140-87063

# ਸੰਦੇਸ਼

ਸ਼੍ਰੀ ਸੋਹਣ ਲਾਲ ਚੌਹਾਨ ਜੀ ਦੀ ਹਥਲੀ ਪੁਸਤਕ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਚੌਥੀ ਉਦਾਸੀ ਬਾਰੇ 'ਸਚ ਪਰਾਣਾ ਹੋਵੈ ਨਾਹੀ' ਖੋਜ ਕਰਨ ਦਾ ਭਰਪੂਰ ਮਿਹਨਤ ਦੇ ਨਾਲ ਇਕ ਵਧੀਆ ਉਪਰਾਲਾ ਹੈ। ਇਸ ਪੁਸਤਕ ਵਿਚ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਚੌਥੀ ਉਦਾਸੀ ਬਾਰੇ ਭਰਪੂਰ ਜਾਣਕਾਰੀ ਇਕੱਠੀ ਕਰਕੇ ਸਮੂਹ ਸੰਗਤਾਂ ਦੇ ਗਿਆਨ ਵਿਚ ਵਾਧੇ ਅਤੇ ਧਿਆਨ ਹੇਠ ਲਿਆਉਣ ਲਈ ਇਕ ਸੁਚੱਜੀ ਕੋਸ਼ਿਸ਼ ਹੈ। ਇਹ ਪੁਸਤਕ ਗਿਆਨ ਅਤੇ ਖੋਜ ਭਰਪੂਰ ਹੈ। ਸਿੱਖ ਸੰਗਤਾਂ ਤੋਂ ਬਿਨਾ ਸਮੁੱਚੇ ਸੰਸਾਰ ਵਿਚ ਸ਼੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੀ ਬਾਣੀ ਨੂੰ ਪੜ੍ਹਨ, ਸੁਣਨ ਅਤੇ ਮੰਨਣ ਵਾਲੀਆਂ ਹੋਰ ਸੰਗਤਾਂ ਵੀ ਬਹੁਤ ਹਨ, ਪਰ ਸਿੱਖ ਸੰਗਤਾਂ ਨੇ ਕਦੇ ਵੀ ਉਨ੍ਹਾਂ ਵੱਲ ਧਿਆਨ ਨਹੀਂ ਦਿੱਤਾ। ਹਿੰਦੋਸਤਾਨ ਤੋਂ ਬਿਨਾ ਕੁੱਲ ਆਲਮ ਵਿਚ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲੀਆਂ ਬਹੁਤ ਸੰਗਤਾਂ ਹਨ। ਜਿਵੇਂ ਕਿ ਸ਼੍ਰੀਲੰਕਾ ਵਿਚ ਵਸੀ ਹੋਈ ਸਿੰਧੀ ਬਰਾਦਰੀ, ਇਰਾਕ ਦੇ ਸੋਬੀ, ਸੁਡਾਨ ਦੇ ਨੁਸਰਾਨੀ, ਅਫਗਾਨਿਸਤਾਨ, ਇਰਾਕ, ਤੁਰਕਮੇਨਿਸਥਾਨ ਦੇ ਮੁਰੀਦ ਨਾਨਕੀ, ਹਿਂਦੂਆਂ ਦੇ ਵਿਚੋਂ ਕਰਤਾਰੀ ਸੰਗਤ, ਪੱਕੀ ਸੰਗਤ, ਬੜੀ ਸੰਗਤ, ਛੋਟੀ ਸੰਗਤ, ਇਹ ਸੰਗਤਾਂ ਬਿਹਾਰ, ਬੰਗਾਲ, ਢਾਕਾ, ਅਸਾਮ, ਆਦਿ ਵਿਚ ਅਤੇ ਹੋਰ ਬਹੁਤ ਸਾਰੀਆਂ ਥਾਵਾਂ ਤੇ ਸ਼੍ਰੀ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਵਸਦੀਆਂ ਹਨ। ਇਨ੍ਹਾਂ ਸਾਰੀਆਂ ਸੰਗਤਾਂ ਨੂੰ ਇਕ ਧਰਾਤਲ ਤੇ ਇਕੱਠੇ ਕਰਕੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਫਲਸਫੇ ਦਾ ਪ੍ਰਚਾਰ ਕਰਨ ਦੀ ਜਰੂਰਤ ਹੈ।

-ਸਤਿਬੀਰ ਸਿੰਘ

ਸਕੱਤਰ ਧਰਮ ਪ੍ਰਚਾਰ,

ਅੰਮ੍ਰਿਤਸਰ।

# ਨੂਰ-ਏ-ਆਲਮ ਸਤਿਗੁਰ ਨਾਨਕ

**ਹਰ ਦੋ ਨੂਨੇ ਨਾਮੇ ਪਾਕਿਸ, ਨਾਈਮੋ ਨਸੀਰ,**
**ਅਲਫ ਮਿਆਨਾ ਅਹਿਦ, ਕਾਫੇ ਆਖਰੀ ਕਬੀਰ।**

ਭਾਵ 'ਨਾਨਕ ਜੀ ਦੇ ਪਵਿੱਤਰ ਨਾਮ ਦੇ 2 ਨੂਨ (ਨੰਨੇ) ਉਹਨਾਂ ਦੇ ਨਾਈਮ (ਨਿਆਮਤਾਂ ਦੇਣ ਵਾਲੇ 'ਨਸੀਰ' (ਮਦਦਗਾਰ) ਹੋਣ ਦੇ ਲਖਾਇਕ ਹਨ। ਇਹਨਾਂ ਵਿਚਲਾ ਅਲਫ (ਕੰਨਾ) ਆਹਦ ਭਾਵ ਇਕੋ ਇਕ ਅਤੇ ਆਖਰੀ ਕਾਵ (ਕੱਕਾ) ਕਬੀਰ ਮਹਾਨ ਹੋਣਾ ਪ੍ਰਗਟ ਕਰਦਾ ਹੈ। ਗੁਰੂ ਨਾਨਕ ਦਾ ਨਾਮ ਇੰਨਾ ਪਿਆਰਾ ਤੇ ਮਿੱਠਾ ਹੋਇਆ ਹੈ ਇਸ ਨੂੰ ਸੁਣਨ ਵਾਲਿਆਂ ਨੇ ਉਹਨਾਂ ਦੇ ਉਪਦੇਸ਼ਾਂ ਸਦਕਾ ਆਪਣਾ ਰਹਿਬਰ ਸਮਝ ਕੇ ਅਪਣਾ ਲਿਆ। ਹਿੰਦੂਆਂ ਨੇ ਨਾਨਕ ਦੇ ਨਾਲ ਦੇਵ ਲਾ ਦਿੱਤਾ ਸਿੱਧਾਂ ਨੇ ਨਾਨਕ ਦੇ ਨਾਲ ਨਾਥ ਜੋੜ ਲਿਆ ਬੋਧੀਆਂ ਨੇ ਲਾਮਾ ਨਾਨਕ ਦੇ ਨਾਮ ਨਾਲ ਸੱਤਗੁਰ ਨੂੰ ਆਪਣੇ ਸੱਭਿਆਚਾਰ ਵਿਚ ਸਦਾ ਲਈ ਸਮੋ ਲਿਆ। ਮੁਸਲਮਾਨ ਵੀਰ ਸਦਾ ਹੀ ਜਗਤ ਗੁਰ ਬਾਬੇ ਨੂੰ 'ਨਾਨਕ ਸ਼ਾਹ' ਬਣਾਕੇ ਉਸ ਦੇ ਉਪਕਾਰਾਂ ਨੂੰ ਯਾਦ ਕਰਦੇ ਰਹੇ। ਇਹ ਹਕੀਕਤ ਅੱਜ ਵੀ ਲੋਕੋਕਤੀ ਬੁੱਲ੍ਹਾਂ ਤੇ ਖੇਡ ਰਹੀ ਹੈ। ਗੁਰਦੇਵ ਦੀ ਪ੍ਰਸਿੱਧੀ ਦੀ ਸਾਖੀ ਨਿਮਨ ਲਾਈਨਾਂ ਵੀ ਭਰਦੀਆਂ ਹਨ ਜੋ ਅੱਜ ਵੀ ਆਮ ਪ੍ਰਚਲਤ ਹਨ।

**ਬਾਬਾ ਨਾਨਕ ਸ਼ਾਹ ਫਕੀਰ। ਹਿੰਦੂ ਕੇ ਗੁਰੂ ਮੁਸਲਮਾਨ ਕੇ ਪੀਰ।**

ਡਾਕਟਰ ਹਰੀ ਰਾਮ ਗੁਪਤਾ ਹਿੰਦੂ ਇਤਿਹਾਸਕਾਰ ਗੁਰਦੇਵ ਦੇ ਆਗਮਨ ਸਮੇਂ ਦੇ ਹਾਲਾਤ ਦਾ ਇੰਝ ਵਰਣਨ ਕਰਦੇ ਹਨ 'ਦੋਵੇਂ ਪ੍ਰਚਲਤ ਧਰਮ ਹਿੰਦੂ ਅਤੇ ਇਸਲਾਮ ਭ੍ਰਿਸ਼ਟ ਹੋ ਚੁੱਕੇ ਸਨ। ਆਪਣੀ ਸੁੱਚੀ ਸ਼ਾਖ ਤੇ ਸ਼ੋਭਾ ਗੁਆ ਚੁੱਕੇ ਸਨ। ਵੇਦ ਆਮ ਲੋਕ ਦੀ ਸਮਝ ਤੋਂ ਦੂਰ ਹੋ ਚੁੱਕੇ ਸਨ ਤੇ ਇਹਨਾਂ ਦੀ ਜਗ੍ਹਾ ਤਾਂਤਰਿਕ ਸਾਹਿਤ ਨੇ ਲੈ ਲਈ ਸੀ। ਸਮਾਜ ਜਾਤਾਂ ਤੇ ਗੋਤਾਂ ਵਿਚ ਵੰਡਿਆ ਹੋਇਆ ਸੀ।

ਇਸਲਾਮ ਦੀ ਅਵਸਥਾ ਵੀ ਕੁਝ ਇਸੇ ਤਰ੍ਹਾਂ ਦੀ ਸੀ। ਰਾਜਨੀਤਕ ਹਾਲਾਤ ਇਸ ਤੋਂ ਵੀ ਗਏ ਗੁਜ਼ਰੇ ਸਨ।

ਕੋਮਲ ਚਿੱਤ ਗੁਰੂ ਨਾਨਕ ਧਰਮ ਦੀ ਹੇਠੀ ਤੇ ਮਨੁੱਖਤਾ ਦੇ ਹੋ ਰਹੇ ਘਾਣ ਸਹਾਰ ਨਾ ਸਕੇ। ਹੋ ਰਹੇ ਕੁਕਰਮਾਂ ਪਾਪਾਂ ਤੇ ਅੱਤਿਆਚਾਰਾਂ ਨੂੰ ਖਤਮ ਕਰਨ ਅਤੇ ਸੁਧਾਰਨ ਲਈ ਗੁਰਦੇਵ ਨੇ ਲੱਕ ਬੰਨ੍ਹ ਲਿਆ। ਗੁਰਦੇਵ ਨੇ ਪਹਿਲਾਂ ਸਿਆਣੇ ਵੈਦ ਵਾਂਗ ਸੰਸਾਰ ਦੀ

ਨਬਜ਼ ਨੂੰ ਟਟੋਲ ਕੇ ਰੋਗ ਪਛਾਣਿਆਂ ਨੇ ਫਿਰ ਇਸ ਦਾ ਇਲਾਜ਼ ਕੀਤਾ। ਇਸ ਭਿਆਨਕ ਤੇ ਘਾਤਕ ਸਥਿਤੀ ਦਾ ਚਿਤਰਣ ਭਾਈ ਗੁਰਦਾਸ ਜੀ ਨੇ ਇੰਞ ਕੀਤਾ ਹੈ :-

**ਚਾਰ ਵਰਨਿ, ਚਾਰ ਮਜ਼ਹਬਾਂ, ਜਗਿ ਵਿਚਿ ਹਿੰਦੂ ਮੁਸਲਮਾਣੇ।**
**ਖੁਦੀ, ਬਖੀਲ ਤਕਬਰੀ, ਖਿੱਚੋਤਾਣ ਕਰੇਨਿ ਧਿਙਾਣੇ।**
**ਗੰਗ ਬਨਾਰਸਿ ਹਿੰਦੂਆਂ, ਮੱਕਾ ਕਾਬਾ ਮੁਸਲਮਾਣੇ।**
**ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ।**
**ਰਾਮ ਰਹੀਮ ਕਹਾਇਦਾ, ਇਕ ਨਾਮੁ ਦੁਇ ਰਾਹ ਭੁਲਾਣੇ।**
**ਬੇਦ ਕਤੇਬ ਭੁਲਾਇ ਕੇ, ਮੋਹੇ ਲਾਲਚ ਦੁਨੀ ਭੁਲਾਣੇ।**
**ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣ ਮਉਲਾਣੇ।**

ਜਗਤ ਗੁਰ ਬਾਬੇ ਨਾਨਕ ਨੇ ਦੁਖੀ ਲੁਕਾਈ ਦੇ ਜ਼ਖਮਾਂ ਤੇ ਮਲ੍ਹਮ ਲਾਉਣ ਦਾ ਬੀੜਾ ਚੁੱਕਿਆ। ਸਿਰ ਤੇ ਕਫਨੀ ਬੰਨ੍ਹ ਕੇ 'ਨਾ ਕੋ ਹਿੰਦੂ ਨ ਕੋ ਮੁਸਲਮਾਨ' ਦਾ ਨਾਹਰਾ ਲਗਾਇਆ। ਗੁਰੂ ਨਾਨਕ ਨੇ ਸਰਬ ਸਾਂਝੀ ਸਰਲ ਤੇ ਨਰੋਈ ਸੰਸਕ੍ਰਿਤੀ ਨੂੰ ਉਭਾਰਨ ਲਈ ਮਨੁੱਖ ਨੂੰ ਮਨੁੱਖ ਨਾਲ ਪਿਆਰ ਕਰਨ ਲਈ ਪ੍ਰੇਰਿਆ। ਸਦੀਵੀ ਸੱਚ ਇਕ ਈਸ਼ਵਰ-ਵਾਦੀ ਵਿਚਾਰਧਾਰਾ ਦੀ ਪ੍ਰੋੜਤਾ ਕੀਤੀ।

**ਸਰਬੰ ਸਾਚਾ ਏਕ ਹੈ ਦੂਜਾ ਨਾਹੀ ਕੋਇ॥**

ਗੁਰੂ ਨਾਨਕ ਨੇ ਸਮੁੱਚੀ ਲੁਕਾਈ ਨੂੰ ਇਹ ਉਪਦੇਸ਼ ਦਿੱਤਾ ਕਿ ਸਿਰਫ ਉਸ ਅਬਿਨਾਸ਼ੀ ਪ੍ਰਭੂ ਇਸ ਪ੍ਰਮਾਤਮਾ ਦਾ ਨਾਮ ਜੱਪਿਆ ਤੇ ਜਪਾਇਆ ਜਾਏ :-

**ਕਲਿ ਮਹਿ ਰਾਮ ਨਾਮੁ ਸਾਰੁ।**

ਗੁਰਦੇਵ ਨੇ ਫੁਰਮਾਨ ਕੀਤਾ ਸੁੱਖ, ਸ਼ਾਂਤੀ, ਮੁਕਤੀ, ਸਫਲਤਾ ਤੇ ਸੁਰਖਰੂਈ ਵੀ ਉਸ ਦੇ ਅਕਾਲ ਪੁਰਖ ਪ੍ਰਭੂ ਪਿਤਾ ਪ੍ਰਮਾਤਮਾ ਦੇ ਭਾਣੇ ਅੰਦਰ ਰਿਹਾਂ ਹੀ ਮਿਲ ਸਕਦੀ ਹੈ।

**ਤਾ ਕਉ ਬਿਘਨੁ ਨ ਲਾਗਈ॥ ਚਾਲੈ ਹੁਕਮਿ ਰਜਾਈ॥**

ਸੁਲਤਾਨਪੁਰ ਨਿਵਾਸ ਦੌਰਾਨ ਗੁਰੂ ਨਾਨਕ ਸਾਹਿਤ ਨੂੰ ਉਸ ਸੁਭਾਗੀ ਘੜੀ ਨੇ ਵੀ ਅਨੰਦਿਤ ਕੀਤਾ ਜਦੋਂ ਉਹ ਅਕਾਲ ਪੁਰਖ ਦੇ ਰੂਬਰੂ ਹੋਏ। ਗੁਰੂ ਨਾਨਕ ਜੀ ਦਾ ਕਥਨ ਹੈ।

**ਹਉ ਢਾਢੀ ਵੇਕਾਰੁ ਕਾਰੈ ਲਾਇਆ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ॥ ਸਚੀ ਸਿਫਤਿ ਸਲਾਹ ਕਪੜਾ ਪਾਇਆ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ॥**

ਅਕਾਲ ਪੁਰਖ ਦਾ ਓਕਤ ਹੁਕਮ ਪਾਕੇ ਗੁਰੂ ਨਾਨਕ ਨੇ ਇਕ ਪਲ ਗਵਾਏ ਬਗੈਰ ਜਗਤ ਜਲੰਦਾ ਦੇ ਦੁਖੀ ਹਿਰਦਿਆਂ ਨੂੰ ਠਾਰਨ ਲਈ ਸੰਸਾਰ ਭ੍ਰਮਣ ਦਾ ਨੇਕ ਕਾਰਜ ਅਰੰਭ ਕੀਤਾ। ਭਰ ਜਵਾਨ ਗੁਰੂ ਨਾਨਕ ਜੀ ਨੇ ਅਕਾਲ ਪੁਰਖ ਜੀ ਦੀ ਅਸੀਸ ਪ੍ਰਾਪਤ ਕਰਕੇ ਧਰਤ ਲੁਕਾਈ ਨੂੰ ਸੋਧਣ, ਜਨਤਾ ਦੇ ਦੁੱਖ ਨਿਵਾਰਣ ਦਾ, ਮਨੁੱਖਤਾ ਨੂੰ

'ਸਭ ਮਹਿ ਜੋਤਿ ਜੋਤਿ ਹੈ ਸੋਇ' ਦਾ ਸੁਨੇਹਾ ਦੇਣ ਲਈ ਬੀੜਾ ਚੁੱਕ ਲਿਆ।

ਬਾਬਾ ਦੇਖੈ ਧਿਆਨ ਧਰ ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ
ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ।
ਚੜ੍ਹਿਆ ਸੋਧਣਿ ਧਰਤਿ ਲੁਕਾਈ।

ਜਗਤ ਜਲੰਦਾ ਨੂੰ ਸੱਚ ਦਾ ਉਪਦੇਸ਼ ਦੇਣਾ ਅਤੇ ਉਸੇ ਸੱਚ ਤੇ ਚੱਲਣ ਲਈ ਦ੍ਰਿੜ ਕਰਵਾਉਣਾ ਸਿਰਫ ਗੁਰਦੇਵ ਦੇ ਹਿੱਸੇ ਹੀ ਆਇਆ। ਇਕ ਈਸ਼ਵਰਵਾਦੀ ਵਿਚਾਰਧਾਰਾ ਮਜ਼ਬੀ ਤੁਅਸਬ ਤੇ ਫੋਕੀ ਵਹਿਮ ਪ੍ਰਸਤੀ 'ਚੋਂ ਇਕ ਸੱਚ ਦਾ ਨੂਰ ਗੁਰੂ ਨਾਨਕ ਦੀ ਰਹਿਮਤ ਸਦਕਾ ਫੁੱਟ ਨਿਕਲਿਆ। ਗੁਰੂ ਨਾਨਕ ਦਾ ਉਦੇਸ਼ ਸਮੁੱਚੀ ਮਨੁੱਖਤਾ ਨੂੰ ਸਿੱਧੇ ਰਾਹੇ ਪਾਉਣ ਦਾ ਸੀ। ਉਹਨਾਂ ਦਾ ਬਖਸ਼ਿਆ ਮੂਲ ਮੰਤਰ ਅੱਜ ਵੀ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਅਦੁੱਤੀ ਹੈ।

੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ॥
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਜਦੋਂ ਗੁਰਦੇਵ ਨੇ ਸੱਚ ਦਾ ਹੋਕਾ ਦਿੱਤਾ ਤਾਂ ਸੁਲਤਾਨਪੁਰ ਹੀ ਨਹੀਂ ਪੂਰਾ ਸੰਸਾਰ ਗੁਰੂ ਨਾਨਕ ਦੇਵ ਜੀ ਦੇ ਇਸ ਫਲਸਫੇ ਦੇ ਸਾਹਮਣੇ ਨਤਮਸਤਕ ਹੋ ਗਿਆ। ਤਾਂ ਇਕਬਾਲ ਤਾਂ ਇਸ ਕਦਰ ਪ੍ਰਭਾਵਿਤ ਹੋਇਆ :-

ਫਿਰ ਉੱਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦੇ ਕਾਮਿਲ ਨੇ ਜਗਾਇਆ ਖਾਬ ਸੇ॥

ਇਥੇ ਹੀ ਵੱਸ ਨਹੀਂ ਸਵਾਮੀ ਵਿਵੇਕਾਨੰਦ ਲਿਖਦੇ ਹਨ ਗੁਰਦੇਵ ਨੇ ਵਿਲੱਖਣ ਵਿਸ਼ਵ ਪਿਆਰ ਦਾ ਉਪਦੇਸ਼ ਦਿੱਤਾ। ਸਰਬੱਤ ਦੇ ਭਲੇ ਨੂੰ ਮੁੱਖ ਰੱਖਦਿਆਂ ਗੁਰਦੇਵ ਪਿੰਡੋ ਪਿੰਡ, ਸ਼ਹਿਰੋਂ ਸ਼ਹਿਰ, ਦੇਸ਼ੋਂ ਦੇਸ਼ ਅਦੁੱਤੀ ਯਾਤਰਾ ਲਈ ਨਿਕਲ ਤੁਰੇ।

ਗੁਰਦੇਵ ਜਦੋਂ ਭਾਈ ਪਦਵੀ ਪ੍ਰਾਪਤ ਮਰਦਾਨਾ ਜੀ ਨੂੰ ਨਾਲ ਲੈ ਕੇ ਰੂਹਾਨੀਅਤ ਅਤੇ ਗ੍ਰਹਿਸਤ ਦੇ ਗਹਿਰੇ ਰਿਸ਼ਤਿਆਂ ਦਾ ਸੁਨੇਹਾ ਸਿੱਧਾਂ ਨੂੰ ਦੇ ਰਹੇ ਸਨ ਤਾਂ ਸਿੱਧ ਭੁਲੇਖਾ ਖਾ ਗਏ, ਸਵਾਲ ਕੀਤਾ-

ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥ ਕਿਸੁ ਕਾਰਣਿ ਇਹੁ ਭੇਖ ਨਿਵਾਸੀ॥
ਕਿਸੁ ਵਖਰ ਕੇ ਤੁਮ ਵਣਜਾਰੇ॥ ਕਿਓ ਕਰਿ ਸਾਥੁ ਲੰਘਾਵਹੁ ਪਾਰੇ॥

ਤਾਂ ਹਜ਼ੂਰ ਨੇ ਸਾਫ ਫਰਮਾਨ ਕੀਤਾ-

ਗੁਰਮੁਖਿ ਖੋਜਤ ਭਏ ਉਦਾਸੀ। ਦਰਸਨ ਕੈ ਤਾਈ ਭੇਖ ਨਿਵਾਸੀ॥
ਸਾਚ ਵਖਰ ਕੇ ਹਮ ਵਣਜਾਰੇ। ਨਾਨਕ ਗੁਰਮੁਖਿ ਉਤਰਸਿ ਪਾਰੇ॥

ਸੋ ਇਹ ਉਦਾਸੀਨਤਾ ਜਾਂ ਤਿਆਗ ਬੋਧੀਆਂ ਸੰਨਿਆਸੀਆਂ, ਨਾਥਾਂ ਯੋਗੀਆਂ ਵਾਂਗ ਉਪਰਾਮਤਾ ਨਹੀਂ ਸੀ। ਇਹ ਭਲੇ ਮੁਕਤੀ ਅਤੇ ਸੁੱਖ ਸ਼ਾਂਤੀ ਤੱਕ ਵੀ ਸੀਮਿਤ ਨਹੀਂ ਸੀ। ਇਹ ਸਮੁੱਚੀ ਮਾਨਵਤਾ ਨੂੰ ਇਕ ਈਸ਼ਵਰਤਾ ਅਤੇ ਮਾਨਵ ਸਮਾਨਤਾ ਦਾ ਸ਼ੁੱਭ

ਸੰਦੇਸ਼ ਸੀ। ਇਸ ਉਦੇਸ਼ ਦੀ ਪੂਰਤੀ ਲਈ ਆਪ ਸਭ ਧਰਮਾਂ ਦੇ ਸਮਾਜਿਕ ਧਾਰਮਿਕ ਅਤੇ ਸੱਭਿਆਚਾਰਕ ਟਿਕਾਣਿਆਂ ਤੇ ਪੁੱਜੇ, ਉਹਨਾਂ ਦੇ ਵਿਦਵਾਨਾਂ ਤੇ ਆਗੂਆਂ ਨੂੰ ਮਿਲਕੇ ਸੱਚ ਦਾ ਉਪਦੇਸ਼ ਦਿੱਤਾ। ਸੰਸਾਰ ਭ੍ਰਮਣ ਕਰਦੇ ਕਰਦੇ ਜਦ ਗੁਰਦੇਵ ਹਿਮਾਲਾ ਦੀਆਂ ਬਰਫੀਲੀਆਂ ਚੋਟੀਆਂ ਤੇ ਪਹੁੰਚੇ ਤਾਂ ਸਿੱਧਾਂ ਦੇ ਮੂੰਹੋਂ ਨਿਕਲ ਗਿਆ-

**ਧੰਨ ਨਾਨਕ ਤੇਰੀ ਵੱਡੀ ਕਮਾਈ।**

ਗੁਰੂ ਨਾਨਕ ਦੇਵ ਸਿਰਫ ਇਕ ਨਾਮ ਨੂੰ ਅਧਾਰ ਬਣਾਇਆ ਅਤੇ ਸਮੁੱਚੇ ਵਿਸ਼ਵ ਨੂੰ ਸਿਰਫ ਨਾਮ ਜਪਣਾ ਹੀ ਮੁਕਤੀ ਦਾ ਅਧਾਰ ਦੱਸਿਆ :-

**ਤੇਰਾ ਏਕੋ ਨਾਮੁ ਤਾਰੇ ਸੰਸਾਰ॥**
**ਮੈਂ ਏਹਾ ਆਸ ਏਹੋ ਅਧਾਰ॥**

ਗੁਰਦੇਵ ਨੇ ਸਮੁੱਚੀ ਮਨੁੱਖਤਾ ਨੂੰ ਆਤਮਕ ਤ੍ਰਿਪਤੀ ਲਈ 'ਨਾਮ ਜਪਣਾ' ਰੋਟੀ ਰੋਜ਼ੀ ਲਈ 'ਕਿਰਤ ਕਰਨਾ' ਸਮਾਜਿਕ ਭਲਾਈ ਲਈ ਵੰਡ ਛਕਣ ਦੀ ਅਦੁੱਤੀ ਤੇ ਸਦ ਰਹਿਣੀ ਜਾਂਚ ਦੱਸੀ। ਈਸ਼ਵਰ ਭਗਤੀ ਤੇ ਜਗਤ ਸ਼ਾਂਤੀ ਲਈ ਇਹ ਵਿਸ਼ਵ ਵਿਆਪੀ ਨਾਹਰਾ ਲਾਇਆ :-

**ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬਤ ਦਾ ਭਲਾ॥**
**ਊਚ ਨੀਚ ਦਾ ਭੋਗ ਗੁਰਦੇਵ ਨੇ ਇਸ ਤਰ੍ਹਾਂ ਪਾਇਆ**
**ਐ ਜੀ ਨ ਹਮ ਉਤਮ ਨੀਚ ਨਾ ਮਧਿਮ॥ ਹਰਿ ਸਰਣਾਗਤਿ ਹਰਿ ਕੇ ਲੋਗ॥**

ਜਾਤ ਪਾਤ ਦਾ ਗੁਰਦੇਵ ਨੇ ਡਟ ਕੇ ਖੰਡਨ ਕੀਤਾ। ਜਿਹਨਾਂ ਨੂੰ ਦੁਤਕਾਰਦਿਆਂ ਫਿਟਕਾਰਦਿਆਂ ਵਾਰ ਨਹੀਂ ਸੀ ਆਉਂਦੀ ਉਹਨਾਂ ਨੂੰ ਗਲੇ ਲਾਇਆ :-

**ਜਾਤਿ ਜਨਮ ਨਹਿ ਪੂਛੀਐ ਸਚ ਘਰ ਲੇਹੁ ਬਤਾਇ।**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥** ਅਤੇ
**ਫਕੜ ਜਾਤੀ ਫਕੜੁ ਨਾਉ**

ਮੁਸਲਮਾਨੀ ਮੁਲਕਾਂ ਵਿਚ ਉਸੇ ਸਮੇਂ ਸ਼ਰਾਹ ਦੇ ਉਲਟ ਪ੍ਰਚਾਰ ਕਰਨਾ ਸਿਰਫ ਗੁਰੂ ਨਾਨਕ ਦੇ ਹਿੱਸੇ ਆਇਆ। ਮੁਸਲਮਾਨਾਂ ਨੂੰ ਸੱਚੇ ਮੁਸਲਮਾਨ ਦੀ ਪ੍ਰੀਭਾਸ਼ਾ ਸਿਰਫ ਗੁਰਦੇਵ ਹੀ ਸਮਝਾ ਸਕੇ ਸਨ। ਗੁਰਦੇਵ ਦਾ ਫੁਰਮਾਨ ਹੈ।

**ਮਿਹਰ ਮਸੀਤਿ ਸਿਦਕੁ ਮੁਸਲਾ, ਹਕੁ ਹਲਾਲ ਕੁਰਾਣੁ।**
**ਸਰਮ ਸੁੰਨਤਿ ਸੀਲੁ ਰੋਜ਼ਾ ਹੋ ਹੋ ਮੁਸਲਮਾਣੁ।**
**ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ।**
**ਤਸਵੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ।**

ਗੁਰਦੇਵ ਸਮੇਂ ਦੇ ਹਾਕਮਾਂ ਖਿਲਾਫ ਡੰਕੇ ਦੀ ਚੋਟ ਤੇ ਨਿਰਭੈਤਾ ਨਾਲ ਪ੍ਰਚਾਰ ਕਰਦੇ ਰਹੇ :-

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੇ ਦਾਨੁ ਵੇ ਲਾਲੋ** ਅਤੇ
**ਰਾਜੇ ਸ਼ੀਹ ਮੁਕਦਮੁ ਕੁਤੇ।**

ਗੁਰਦੇਵ ਦੇ ਸਮੇਂ ਧਾਰਮਿਕ ਆਗੂਆਂ ਦੀ ਦਸ਼ਾ ਇਹ ਸੀ, ਉਹ ਆਪ ਵੀ ਕੁਰਾਹੇ ਪਏ ਹੋਏ ਸਨ। ਭੋਲੀ ਭਾਲੀ ਜਨਤਾ ਦਾ ਕੀ ਪਾਰ ਉਤਾਰਾ ਕਰਦੇ। ਗੁਰਦੇਵ ਦਾ ਫੁਰਮਾਨ ਹੈ :-

**ਕਾਦੀ ਕੂੜ ਬੋਲਿ ਮਲਿ ਖਾਇ॥ ਬ੍ਰਾਹਮਣ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥**

ਰੱਬ ਦੇ ਜੀਆਂ ਤੇ ਹੋ ਰਹੇ ਅੱਤਿਆਚਾਰਾਂ ਵਿਰੁੱਧ ਇੰਨੀ ਭਰਵੀਂ ਤੇ ਨਿੱਝਕ ਅਵਾਜ਼ ਬੁਲੰਦ ਕਰਨ ਅਤੇ ਗੁਰਦੇਵ ਦੇ ਹਰ ਤਰ੍ਹਾਂ ਦੇ ਉਪਦੇਸ਼ਾਂ ਤੇ ਸੇਵਾ ਬਦਲੇ ਸਮੇਂ ਦੇ ਹਾਕਮਾਂ ਤੇ ਮੌਲਵੀਆਂ ਤੇ ਪੰਡਤਾਂ ਨੇ ਆਪ ਨੂੰ ਕਾਫਿਰ, ਭੂਤਨਾ, ਕੁਰਾਹੀਆ ਤੇ ਦੀਵਾਨਾ ਵੀ ਕਿਹਾ-

**ਕੋਈ ਆਖੈ ਭੂਤਨਾ ਕੋਈ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥**

ਗੁਰੂ ਨਾਨਕ ਦੇ ਦਿਲ ਵਿਚ ਪਿਆਰ ਸਿਰਫ ਭਾਰਤੀਆਂ ਲਈ ਹੀ ਨਹੀਂ ਸੀ। ਉਹਨਾਂ ਦਾ ਪਿਆਰ ਵਿਸ਼ਵ ਵਿਆਪੀ ਸੀ। ਇਸੇ ਲਈ ਉਹ ਸਾਰੇ ਸਥਾਨ ਅੱਜ ਧਰਮਸਾਲ ਹਨ ਜਿਥੇ ਗੁਰਦੇਵ ਨੇ ਆਪਣੇ ਮੁਤਾਬਿਕ ਚਰਨ ਪਾਏ।

**ਜਿਥੇ ਬਾਬਾ ਪੈਰ ਧਰਿ, ਪੂਜਾ ਆਸਣੁ ਥਾਪਣਿ ਸੋਆ**

ਹਥਲੀ ਕਿਤਾਬ 'ਸਚ ਪਰਾਣਾ ਹੋਵੈ ਨਾਹੀ' ਗੁਰਦੇਵ ਦੇ ਪਵਿੱਤਰ ਚਰਨਾਂ ਵਿਚ ਸਜਦਾ ਹੈ। ਜਿਹਨਾਂ ਨੇ ਸਮੁੱਚੇ ਵਿਸ਼ਵ ਭਾਈਚਾਰੇ ਨੂੰ ਪਿਆਰ ਤੇ ਇਕ ਈਸ਼ਵਰ ਦੀ ਭਗਤੀ ਦਾ ਸੰਦੇਸ਼ ਦਿੱਤਾ। ਗੁਰਦੇਵ ਦੀ ਚੌਥੀ ਉਦਾਸੀ ਹੋਰ ਖੋਜ ਦੀ ਮੰਗ ਕਰਦੀ ਹੈ।

*ਪੰਜਾਬ ਦਾ ਦਿਲ ਪ੍ਰਵਾਸੀ ਪੰਜਾਬੀ ਹਨ। ਆਪਣੀ ਮਿੱਟੀ ਦਾ ਮੋਹ ਦਿਲ ਵਿਚ ਸਮੋਈ ਬਦੇਸ਼ਾ ਵਿਚ ਨਾਮਣਾ ਖੱਟ ਰਹੇ ਪੰਜਾਬੀ ਆਪਣਾ ਧਰਮ, ਆਪਣਾ ਵਿਰਸਾ ਸਾਂਭੀ ਬੈਠੇ ਵੱਡੀਆਂ ਮੱਲਾਂ ਮਾਰ ਰਹੇ ਹਨ। ਪੰਜਾਬ ਦੇ ਪੁੱਤਰ ਸੁਰਜੀਤ ਸਿੰਘ ਘੁੰਮਣ ਇਸ ਦੀ ਮੂੰਹ ਬੋਲਦੀ ਤਸਵੀਰ ਹਨ। ਪੰਜਾਬ ਦੇ ਜੰਮਪਲ ਸੁਰਜੀਤ ਸਿੰਘ ਘੁੰਮਣ ਨੂੰ ਪੰਜਾਬ ਤੇ ਪੰਜਾਬੀਅਤ ਨਾਲ ਇੰਨਾ ਮੋਹ ਹੈ ਕਿ ਉਸ ਨੇ ਆਪਣੇ ਰੇਡੀਓ ਦਾ ਨਾਂ ਵੀ ਪੰਜਾਬ ਰੇਡੀਓ ਹੀ ਰੱਖਿਆ ਹੈ। ਆਪ ਜੀ ਦੇ ਹੱਥਲੀ ਕਿਤਾਬ ਆਪ ਜੀ ਤੱਕ ਪੰਜਾਬ ਰੇਡੀਓ ਦੇ ਵਿਸ਼ੇਸ਼ ਯੋਗਦਾਨ ਸਦਕਾ ਹੀ ਪਹੁੰਚ ਸਕੀ ਹੈ।*

*ਪੰਜਾਬ ਰੇਡੀਓ ਦੀ ਸਮੁੱਚੀ ਟੀਮ ਦਾ ਵਿਸ਼ੇਸ਼ ਧੰਨਵਾਦ ਕਰਦਾ ਹੋਇਆ ਆਪ ਸਭ ਦੇ ਹੁੰਗਾਰੇ ਦੀ ਉਡੀਕ ਵਿਚ।*

**-ਸੋਹਣ ਲਾਲ ਚੌਹਾਨ**
**ਪਿੰਡ ਗੜ੍ਹੀ ਮਹਾਂ ਸਿੰਘ ਡਾਕਖਾਨਾ ਅੱਪਰਾ, 144416**
**ਜ਼ਿਲ੍ਹਾ ਜਲੰਧਰ ਪੰਜਾਬ (ਭਾਰਤ)**
**ਮੋਬ : 94636-51865**
**azzone@ymail.com**

# ਸਚੁ ਪਰਾਣਾ ਹੋਵੈ ਨਾਹੀ
# ਚੌਥੀ ਉਦਾਸੀ ਸਤਿਗੁਰ ਨਾਨਕ
## 1519-1521 ਈਸਵੀ

ਜਗਤ ਗੁਰ ਬਾਬਾ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਚੌਥੀ ਉਦਾਸੀ (1519-1521) ਸੁਲਤਾਨਪੁਰ ਤੋਂ ਸ਼ੁਰੂ ਕੀਤੀ। ਸੱਚ ਦੇ ਪਾਂਧੀ ਗੁਰੂ ਨਾਨਕ ਦੇਵ ਜੀ ਦੀ ਸਤਿਕਾਰਯੋਗ ਭੈਣ ਸਿੱਖ ਜਗਤ ਦੀ ਬੇਬੇ ਨਾਨਕੀ ਤੇ ਭਣਵਈਆ ਜੈ ਰਾਮ ਜੀ ਨਵੰਬਰ 1518 ਈਸਵੀ ਵਿਚ ਅਕਾਲ ਚਲਾਣਾ ਕਰ ਗਏ ਸਨ। ਵਰਣਨਯੋਗ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਦੈਵੀ ਗੁਣਾਂ ਨੂੰ ਸਭ ਤੋਂ ਪਹਿਲਾਂ ਬੇਬੇ ਨਾਨਕੀ ਨੇ ਹੀ ਪਛਾਣਿਆ ਸੀ। ਸੰਸਾਰਿਕ ਕੰਮਾਂ ਵਿਚ ਰੁਚੀ ਨਾਂ ਹੋਣ ਕਾਰਨ ਜਦੋਂ ਵੀ ਪਿਤਾ ਮਹਿਤਾ ਕਾਲੂ ਜੀ ਕੋਲੋਂ ਡਾਂਟ ਦਾ ਸਾਹਮਣਾ ਕਰਨਾ ਪਿਆ ਤਾਂ ਬੇਬੇ ਨਾਨਕੀ ਨੇ ਆਪਣੇ ਪਿਆਰੇ ਵੀਰ ਰੱਬ ਦੇ ਨਾਨਕ ਦਾ ਸਾਥ ਦਿੱਤਾ। ਗੁਰੂ ਨਾਨਕ ਦੀਆਂ ਪਹਿਲੀਆਂ ਉਦਾਸੀਆਂ ਸਮੇਂ ਗੁਰੂ ਨਾਨਕ ਦੇਵ ਜੀ ਦੀਆਂ ਪਰਿਵਾਰਕ ਜ਼ਿੰਮੇਵਾਰੀਆਂ ਵੀ ਬੇਬੇ ਨਾਨਕੀ ਨੇ ਹੀ ਨਿਭਾਈਆਂ ਸਨ। ਬਾਬੇ ਨਾਨਕ ਨੇ ਭਾਈ ਫਿਰੰਦਾ ਜੀ ਕੋਲੋਂ ਜੋ ਰਬਾਬ ਭਾਈ ਮਰਦਾਨੇ ਲਈ ਬਣਵਾਈ ਸੀ, ਉਸ ਦੀ ਕੀਮਤ ਉਸ ਸਮੇਂ ਜੋ 7 ਰੁਪਏ ਬਣਦੀ ਸੀ। ਬੇਬੇ ਨਾਨਕੀ ਨੇ ਹੀ ਦਿੱਤੀ ਸੀ। ਰਬਾਬ (ਰੱਬ ਨਾਲ ਜੋੜਨ ਵਾਲਾ ਸਾਜ਼) ਬਾਬੇ ਨਾਨਕ ਦੀ ਹੀ ਖੋਜ ਹੈ ਜੋ ਭਾਈ ਫਿਰੰਦਾ ਜੀ ਨੇ ਬਾਬੇ ਨਾਨਕ ਦੀਆਂ ਹਿਦਾਇਤਾਂ ਅਨੁਸਾਰ ਕੀਤੀ ਸੀ। ਬਾਬਾ ਨਾਨਕ ਹੀ ਰਬਾਬ (ਰੱਬ ਦੇ ਸਾਜ਼) ਦਾ ਜਨਮ ਦਾਤਾ ਹੈ।

ਅਕਾਲ ਪੁਰਖ ਬਾਬਾ ਨਾਨਕ ਆਪਣੀ ਸਤਿਕਾਰ ਯੋਗ ਭੈਣ ਬੇਬੇ ਨਾਨਕੀ ਅਤੇ ਭਣਵਈਆ ਜੈ ਰਾਮ ਜੀ ਦਾ ਅਕਾਲ ਚਲਾਣਾ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਚੌਥੀ ਅਤੇ ਅਹਿਮ ਇਤਿਹਾਸਿਕ ਉਦਾਸੀ ਤੋਂ ਨਾ ਰੋਕ ਸਕਿਆ। ਬੇਬੇ ਨਾਨਕੀ ਤੋਂ ਤਿੰਨ ਦਿਨ ਬਾਅਦ ਭਣਵਈਏ ਜੈ ਰਾਮ ਜੀ ਦਾ ਦਿਹਾਂਤ ਹੋਇਆ। ਬਾਬਾ ਨਾਨਕ ਨੇ ਦੋਨਾਂ ਦਾ ਸੰਸਕਾਰ ਸੁਲਤਾਨਪੁਰ ਲੋਧੀ ਵਿਖੇ ਖੁਦ ਕੀਤਾ। ਕੁਝ ਹੋਰ ਸਮਾਂ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਲੋਧੀ ਰੁਕੇ। ਸੁਲਤਾਨਪੁਰ ਲੋਧੀ ਤੋਂ ਹੀ ਬਾਬੇ ਨਾਨਕ ਨੇ ਆਪਣੀ ਚੌਥੀ ਉਦਾਸੀ ਅਰੰਭ ਕੀਤੀ ਸੀ।

## ਸੁਲਤਾਨਪੁਰ ਲੋਧੀ ਤੋਂ ਪਾਕ ਪਟਨ

ਸੁਲਤਾਨਪੁਰ ਲੋਧੀ ਤੋਂ ਚੱਲ ਕੇ ਬਾਬਾ ਨਾਨਕ, ਬਾਬਾ ਫਰੀਦ ਦੇ ਸਥਾਨ ਪਾਕ ਪਟਨ ਪਹੁੰਚੇ। ਪਾਕ ਪਟਨ ਦਾ ਪੁਰਾਣਾ ਨਾਮ ਅਜੋਧਨ ਹੈ। ਉਥੇ ਬਾਬੇ ਨਾਨਕ ਦੀ ਭੇਂਟ ਸ਼ੇਖ ਫਰੀਦ ਜੀ ਦੇ 12ਵੇਂ ਗੱਦੀ-ਨਸ਼ੀਨ ਜੋ ਸ਼ੇਖ ਇਬਰਾਹੀਮ ਜੀ ਨਾਲ ਹੋਈ ਜੋ ਇਬਰਾਹੀਮ ਫਰੀਦ ਦੇ ਨਾਮ ਨਾਲ ਜਾਣਿਆ ਜਾਂਦਾ ਸੀ ਨਾਲ ਹੋਈ। ਬਾਬੇ ਫਰੀਦ ਦਾ ਇਹ ਅਸਥਾਨ ਪਾਕਿਸਤਾਨ ਵਿਚ ਹੈ। ਬਾਬਾ ਫਰੀਦ ਸੂਫੀ ਮੱਤ ਦਾ ਪ੍ਰਚਾਰਕ ਹੋਇਆ ਹੈ। ਇਬਰਾਹੀਮ ਫਰੀਦ ਜੀ ਕੋਲੋਂ ਗੁਰੂ ਨਾਨਕ ਜੀ ਨੇ ਬਾਬੇ ਫਰੀਦ ਦੀ ਰਚਨਾ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਪ੍ਰਾਪਤ ਕੀਤੀ। ਇਥੇ ਗੁਰੂ ਨਾਨਕ ਦੇਵ ਜੀ ਕੁਝ ਦਿਨ ਠਹਿਰੇ ਅੰਮ੍ਰਿਤ ਬਾਣੀ ਦਾ ਪ੍ਰਚਾਰ ਕੀਤਾ। ਚੱਲਣ ਤੋਂ ਪਹਿਲਾਂ ਸ਼ੇਖ ਇਬਰਾਹੀਮ ਫਰੀਦ ਨੇ ਬਾਬੇ ਨਾਨਕ ਨੂੰ ਆਪਣੀ ਯਾਦ ਵਿਚ ਨੀਂਹ ਪੱਥਰ ਦੀ ਬੇਨਤੀ ਕੀਤੀ ਜੋ ਬਾਬੇ ਨੇ ਸਵੀਕਾਰ ਕਰ ਲਈ।

## ਪਾਕਪਟਨ ਤੋਂ ਮੁਲਤਾਨ

ਪਾਕਪਟਨ ਕੁਝ ਦਿਨ ਰੁਕਣ ਤੋਂ ਬਾਅਦ ਬਾਬਾ ਨਾਨਕ ਮੁਲਤਾਨ ਲਈ ਚੱਲ ਪਿਆ। ਇਥੇ ਬਾਬਾ ਨਾਨਕ ਜੀ ਪੀਰ ਮਖਦੂਮ ਨੂੰ ਮਿਲੇ ਜੋ ਬਹਾਉਦੀਨ ਜ਼ਕਰੀਆ ਦਾ ਗੱਦੀ ਨਸ਼ੀਨ ਸੀ ਤੇ ਬਹਾਉਦੀਨ ਜ਼ਕਰੀਆ ਨੇ ਹੀ ਸੂਫੀ ਸਿਲਸਿਲਾ ਭਾਰਤ ਦੀਆਂ ਹੱਦਾਂ ਅੰਦਰ ਸਥਾਪਤ ਕੀਤਾ ਸੀ। ਇਹਨਾਂ ਨਾਲ ਬਾਬੇ ਨਾਨਕ ਦੀ ਨੇੜਤਾ ਦੱਸੀ ਜਾਂਦੀ ਹੈ। ਸੂਫੀਆਂ ਦੀ ਮਿੱਠੀ ਜੁਬਾਨ ਨੇ ਜਿੰਨੇ ਮੁਸਲਮਾਨ ਭਾਰਤ ਵਿਚ ਬਣਾਏ ਉਨੇ ਮੁਸਲਮਾਨ ਔਰੰਗਜ਼ੇਬ ਆਪਣੀ ਤਲਵਾਰ ਨਾਲ ਨਹੀਂ ਬਣਾ ਸਕਿਆ। ਇਹ ਇਕ ਅਟੱਲ ਸੱਚਾਈ ਹੈ। ਇਸਲਾਮ ਅੱਲਾਹ, ਖੁਦਾ ਨੂੰ ਗਾਉਣ ਦੀ ਇਜ਼ਾਜਤ ਨਹੀਂ ਦਿੰਦਾ। ਕੁਰਾਨ ਸ਼ਰੀਫ, ਗੁਰੂ ਗ੍ਰੰਥ ਸਾਹਿਬ ਦੀ ਤਰ੍ਹਾਂ ਲੈਅ ਵਿਚ ਜਰੂਰ ਪੜ੍ਹਿਆ ਜਾਂਦਾ ਹੈ। ਕਵਾਲੀਆਂ ਤੇ ਹੋਰ ਧਾਰਮਿਕ ਗਾਇਨ (ਅੱਲਾਹ ਦੀ ਉਸਤਤੀ ਵਿਚ) ਸੂਫੀਆਂ ਨੇ ਹੀ ਸ਼ੁਰੂ ਕੀਤਾ ਤੇ ਅੰਤਾਂ ਦੀ ਪ੍ਰਸਿੱਧੀ ਪ੍ਰਾਪਤ ਕੀਤੀ। ਜਿਕਰਯੋਗ ਹੈ ਸੂਫੀ ਮਤ ਚਾਹੇ ਇਸਲਾਮ ਦਾ ਹਿੱਸਾ ਹੀ ਸੀ, ਪਰ ਇਸਲਾਮ ਨਾਲੋਂ ਕੁਝ ਅੰਤਰ ਬਾਬਾ ਫਰੀਦ ਦੀ ਰਚਨਾ ਅਤੇ ਬੁੱਲੇ ਦੀਆਂ ਕਾਫੀਆਂ ਅੰਦਰ ਦੇਖਿਆ ਜਾ ਸਕਦਾ ਹੈ। ਬਾਬੇ ਫਰੀਦ ਤੇ ਬਾਬੇ ਬੁੱਲੇ ਸ਼ਾਹ ਨੇ ਜੋ ਕੁਝ ਵੀ ਇਨਸਾਨੀ ਕਦਰਾਂ-ਕੀਮਤਾਂ ਦੇ ਖਿਲਾਫ ਦੇਖਿਆ, ਅੰਤਰ-ਆਤਮਾ ਦੀ ਅਵਾਜ਼ ਤੇ ਉਸ ਨੂੰ ਹੀ ਸ਼ਬਦਾਂ ਦੀ ਲੜੀ ਵਿਚ ਪਰੋ ਕੇ ਗਾਇਨ ਕੀਤਾ।

## ਮੁਲਤਾਨ ਤੋਂ ਊਚ (ਦਿਓਗੜ੍ਹ)

ਮੁਲਤਾਨ ਵਿਚ ਕੁਝ ਸਮਾਂ ਗੁਜਾਰਨ ਤੋਂ ਬਾਅਦ ਸੱਚ ਦਾ ਪਾਂਧੀ ਬਾਬਾ ਨਾਨਕ ਊਚ ਪਹੁੰਚੇ। ਇਥੇ ਬਾਬਾ ਨਾਨਕ ਅਬਦੁੱਲਾ ਬੁਖਾਰੀ ਨੂੰ ਮਿਲੇ ਜੋ ਕਲਾਲੂਦੀਨ ਬੁਖਾਰੀ ਦੇ ਗੱਦੀ ਨਸ਼ੀਨ ਸਨ। ਇਤਿਹਾਸ ਵਿਚ ਇਹ ਜਿਕਰ ਹੈ ਕਿ ਬਾਬਾ ਨਾਨਕ ਨੇ

ਇਥੇ ਆਪਣੇ ਮੱਕੇ ਜਾਣ ਦੀ ਗੱਲ ਵੀ ਕੀਤੀ ਤੇ ਬਾਬਾ ਨਾਨਕ ਅਬਦੁੱਲਾ ਬੁਖਾਰੀ ਨੂੰ ਮੱਕੇ ਵੀ ਮਿਲੇ। ਪਾਕਿਸਤਾਨ ਦੇ ਇਕ ਲਿਖਾਰੀ ਸਈਦ ਅਫਜ਼ਲ ਹੈਦਰ ਜੋ ਪਾਕਿਸਤਾਨ ਦੀ ਸੁਪਰੀਮ ਕੋਰਟ ਦਾ ਐਡਵੋਕੇਟ ਵੀ ਸੀ 'ਇਸ ਮੁਲਾਕਾਤ ਦਾ ਜ਼ਿਕਰ ਆਪਣੀ ਕਿਤਾਬ ਦੇ ਅੰਦਰ ਵੀ ਕੀਤਾ ਹੈ।'

## ਊਚ ਤੋਂ ਲੱਖਪਤ

16ਵੀਂ ਸਦੀ ਵਿਚ ਇਸ ਜਗ੍ਹਾ ਦਾ ਨਾਂ ਬਸਤਾ ਬੰਦਰ ਸੀ। ਇਥੇ ਦੀ ਬੰਦਰਗਾਹ ਤੋਂ ਇਕ ਸਮੇਂ ਇਕ ਦਿਨ ਦੀ ਆਮਦਨੀ ਜੋ ਜਹਾਜਰਾਨੀ ਤੋਂ ਹੁੰਦੀ ਸੀ ਉਹ ਉਸ ਸਮੇਂ ਇਕ ਲੱਖ ਕੌਡੀਆਂ (ਉਸ ਸਮੇਂ ਦੀ ਕਰੰਸੀ) ਹੁੰਦੀ ਸੀ। ਇਸ ਕਰਕੇ ਇਸ ਜਗ੍ਹਾ ਦਾ ਨਾਮ ਲੱਖਪਤ ਪੈ ਗਿਆ। ਗੁਜਰਾਤ ਦਾ ਇਹ ਹਿੱਸਾ ਉਸ ਸਮੇਂ ਅੱਜ ਦੇ ਪਾਕਿਸਤਾਨ ਦੇ ਸਿੰਧ ਪ੍ਰਾਂਤ ਦਾ ਹਿੱਸਾ ਸੀ। ਇਹ ਗਾਂਧੀ ਧਾਮ ਤੋਂ 170 ਕਿਲੋਮੀਟਰ ਦੀ ਦੂਰੀ ਤੇ ਹੈ। ਲੱਖਪਤ ਇਕ ਜ਼ਮਾਨੇ ਵਿਚ ਮੰਨੀ-ਪ੍ਰਮੰਨੀ ਬੰਦਰਗਾਹ ਅਤੇ ਚਾਵਲ ਦੀ ਫਸਲ ਲਈ ਪ੍ਰਸਿੱਧ ਇਲਾਕਾ ਸੀ। 1819 ਵਿਚ ਆਏ ਭੂਚਾਲ ਕਾਰਣ ਸਿੰਧ ਦਰਿਆ ਨੇ ਆਪਣਾ ਰਸਤਾ ਬਦਲ ਗਿਆ ਅਤੇ ਇਹ ਇਲਾਕਾ ਰੇਗਿਸਤਾਨ ਵਿਚ ਤਬਦੀਲ ਹੋ ਗਿਆ। 19ਵੀਂ ਸਦੀ ਵਿਚ ਇਥੇ ਸਿੱਖ ਸੰਗਤਾਂ ਵੱਲੋਂ ਇਕ ਹਵੇਲੀ ਦੇ ਅੰਦਰ ਗੁਰਦੁਆਰਾ ਸਥਾਪਤ ਕੀਤਾ ਗਿਆ। ਇਹ ਗੁਰਦੁਆਰਾ ਸਾਹਿਬ ਇਕ ਬ੍ਰਾਹਮਣ ਦਾ ਘਰ ਸੀ। ਇਥੇ ਗੁਰੂ ਨਾਨਕ ਦੇਵ ਜੀ ਕੁਝ ਦਿਨ ਆਪਣੀ ਚੌਥੀ ਉਦਾਸੀ ਦੌਰਾਨ ਠਹਿਰੇ ਸਨ। ਆਪਣੀ ਦੂਜੀ ਉਦਾਸੀ ਦੌਰਾਨ ਵੀ ਸ੍ਰੀਲੰਕਾ ਤੋਂ ਵਾਪਸੀ ਸਮੇਂ ਵੀ ਗੁਰੂ ਨਾਨਕ ਇਥੇ ਗਏ ਸਨ। ਇਹ ਇਕ ਅਟੱਲ ਸਚਾਈ ਹੈ ਕਿ ਕੁਝ ਸਿੱਖ ਵਿਦਵਾਨਾਂ ਤੋਂ ਬਿਨਾਂ ਸਿੱਖ ਸੰਗਤ ਇਸ ਪਵਿੱਤਰ ਅਸਥਾਨ ਨੂੰ ਲਗਭਗ ਭੁੱਲੀ ਬੈਠੀ ਹੈ। ਲੱਖਪਤ ਭਾਰਤ ਪਾਕਿਸਤਾਨ ਦੇ ਬਾਰਡਰ ਤੇ ਗੁਜਰਾਤ ਪ੍ਰਾਂਤ (ਭਾਰਤ) ਵਿਚ ਸਥਿਤ ਹੈ। ਲੱਖਪੱਤ ਦੀ ਧਾਰਮਿਕ ਮਹੱਤਤਾ ਜਾਨਣ ਲਈ ਇਥੋਂ ਦੀਆਂ ਧਾਰਮਿਕ ਥਾਵਾਂ ਬਾਰੇ ਜਾਨਣਾ ਜਰੂਰੀ ਹੈ।

(1) ਗੁਰਦੁਆਰਾ ਪਹਿਲੀ ਪਾਤਸ਼ਾਹੀ, ਗੁਰਦੁਆਰਾ ਲੱਖਪਤ

(2) ਹਟਕੇਸ਼ਵਰ ਮੰਦਰ

(3) ਘੌਸ਼ ਮਹੁੰਮਦ ਕੁੱਬਾ ਦਰਗਾਹ (ਜੋ ਸੱਈਦ ਪੀਰ ਸ਼ਾਹ ਸੂਫੀ ਨਾਲ ਸਬੰਧਤ ਹੈ।)

(4) ਨਾਨਾਏ ਮਾਈ ਦਰਗਾਹ

1819 ਈਸਵੀ ਤੋਂ ਪਹਿਲਾਂ ਇਹ ਇਲਾਕਾ ਉਪਜਾਊ ਅਤੇ ਬੰਦਰਗਾਹ ਹੋਣ ਕਾਰਨ ਆਰਥਿਕ ਮਹੱਤਤਾ ਵਾਲਾ ਹੋਣ ਦੇ ਨਾਲ ਨਾਲ ਉਪਰੋਕਤ ਧਰਮ-ਸਥੱਲਾਂ ਕਾਰਨ ਧਾਰਮਿਕ ਮਹੱਤਤਾ ਦਾ ਕੇਂਦਰ ਵੀ ਸੀ। ਇਥੋਂ ਦੀ ਲੋਕ ਗਾਥਾ ਅਨੁਸਾਰ ਵੀ ਗੁਰੂ ਨਾਨਕ ਦੇਵ ਜੀ ਇਕ ਬ੍ਰਾਹਮਣ ਦੇ ਘਰ ਰੁਕੇ ਸੀ ਜੋ ਲੱਖਪੱਤ ਕਿਲ੍ਹੇ ਦੇ ਅੰਦਰ ਹੈ।

200 ਸਾਲ ਪਹਿਲਾਂ ਇਹ ਘਰ ਗੁਰਦੁਆਰੇ ਵਿਚ ਤਬਦੀਲ ਕਰਕੇ ਗੁਰਦੁਆਰੇ ਦੇ ਨਾਮ ਸੰਗਤਾਂ ਲਈ ਲੰਗਰ ਲਈ ਜਗੀਰ ਲਗਵਾ ਦਿੱਤੀ ਗਈ ਸੀ। ਇਥੇ ਗੁਰੂ ਨਾਨਕ ਦੇਵ ਜੀ ਦੀਆਂ ਖੜਾਵਾਂ ਤੇ ਬਾਬਾ ਸ਼੍ਰੀ ਚੰਦ ਜੀ (ਗੁਰੂ ਨਾਨਕ ਦੇਵ ਦੇ ਸਪੁੱਤਰ) ਦੀਆਂ ਕੁਝ ਨਿਸ਼ਾਨੀਆਂ ਵੀ ਮੌਜੂਦ ਹਨ। ਲਖਪੱਤ ਵਿਖੇ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਸਿੱਧਾਂ ਅਤੇ ਪੀਰਾਂ ਫਕੀਰਾਂ ਨਾਲ ਕੁਝ ਦਿਨ ਗੋਸ਼ਟੀਆਂ ਕੀਤੀਆਂ। ਦੂਰ-ਦੂਰ ਤੋਂ ਲੋਕ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣਨ ਲਈ ਆਉਂਦੇ ਸਨ (ਇਸ ਗੁਰਦੁਆਰਾ ਸਾਹਿਬ ਦੀ ਸੰਭਾਲ ਯੂਨੈਸਕੋ ਦੇ ਅਧੀਨ ਹੈ) ਇਥੇ ਕੁਝ ਦਿਨ ਠਹਿਰਣ ਤੋਂ ਬਾਅਦ ਗੁਰੂ ਨਾਨਕ ਦੇਵ ਨੇ ਆਪਣੀ ਅਗਲੀ ਯਾਤਰਾ ਹਿੰਗਲਾਜ਼ ਮੰਦਰ ਲਈ ਆਰੰਭ ਕੀਤੀ। ਇਥੋਂ 20 ਕਿਲੋਮੀਟਰ ਦੂਰ ਕੋਰਿਆਨੀ ਪਿੰਡ ਵਿਚ ਸੰਗਤਾਂ ਨੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਸਰੋਵਰ ਵੀ ਬਣਾਇਆ।

## ਲੱਖਪਤ ਤੋਂ ਹਿੰਗਲਾਜ਼

ਲੱਖਪਤ ਤੋਂ ਵਾਇਆ ਕਰਾਚੀ ਹੁੰਦੇ ਹੋਏ ਗੁਰੂ ਨਾਨਕ ਦੇਵ ਜੀ ਹਿੰਗਲਾਜ਼ ਦੇਵੀ ਮੰਦਿਰ ਪਹੁੰਚੇ। ਅੱਜ ਜੇ ਹਿੰਗਲਾਜ਼ ਮੰਦਰ ਪਹੁੰਚਣਾ ਹੋਵੇ ਤਾਂ ਕਰਾਚੀ ਤੋਂ 250 ਕਿਲੋਮੀਟਰ ਕੁਏਟਾ ਰੋਡ ਤੇ ਲਾਇਰੀ ਕਸਬੇ ਰਾਹੀਂ ਉਥੋਂ ਤਕਰੀਬਨ 110 ਕਿਲੋਮੀਟਰ ਪੱਛਮ ਵੱਲ, ਫਿਰ ਅਘੋਰੀ ਦਰਿਆ ਪਾਰ ਕਰਨਾ ਪੈਂਦਾ ਹੈ। ਅਘੋਰੀ ਦਰਿਆ ਤੋਂ ਬਾਅਦ ਗੁੰਗੀ ਦਰਿਆ ਪਾਰ ਕਰਕੇ ਅਖੀਰਲਾ ਸਟਾਪ ਆਸ਼ਾਪੁਰਾ ਸਰਾ ਆਉਂਦਾ ਹੈ। ਉਥੋਂ ਪੈਦਲ ਤਕਰੀਬਨ 45 ਕਿਲੋਮੀਟਰ ਦੇ ਰਸਤੇ ਤੇ ਪਹਾੜਾਂ ਵਿਚ ਹਿੰਗਲਾਜ਼ ਦੇਵੀ ਦਾ ਮੰਦਰ ਹੈ। ਹਿੰਗਲਾਜ਼ ਦੇਵੀ ਹਿੰਦੂਆਂ ਦੀ 9 ਸ਼ਕਤੀ ਦੀਆਂ ਦੇਵੀਆਂ ਵਿਚੋਂ ਇਕ ਦੇਵੀ ਹੈ ਜਿਸ ਦੇ ਨਾਮ ਤੇ ਪੂਰੇ ਉੱਤਰ ਭਾਰਤ ਵਿਚ ਵੀ ਮੰਦਰ ਹਨ। ਇਸ ਹਿੰਦੂਆਂ ਦੇ ਧਾਰਮਿਕ ਅਸਥਾਨ ਦੀ ਧਾਰਮਿਕ ਮਹੱਤਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਹਰ ਸਾਲ ਹਜ਼ਾਰਾਂ ਦੀ ਤਾਦਾਦ ਵਿਚ ਸ਼ਰਧਾਲੂ ਭਾਰਤ ਦੇ ਗੁਜਰਾਤ ਰਾਜ ਤੋਂ ਇਸ ਜਗ੍ਹਾ ਦੀ ਯਾਤਰਾ ਕਰਦੇ ਹਨ। ਹਿੰਗਲਾਜ਼ ਦੇਵੀ ਦੇ ਮੰਦਰ ਤੇ ਅਰਾਧਨਾ ਲਈ ਪਹੁੰਚਣ ਤੋਂ ਪਹਿਲਾਂ ਹੇਠ ਲਿਖੇ ਮੰਦਰਾਂ ਦੇ ਦਰਸ਼ਨ ਕਰਨੇ ਹੁੰਦੇ ਹਨ।

(1) ਗਣੇਸ਼ ਪੂਜਾ ਅਸਥਾਨ
(2) ਮਾਤਾ ਕਾਲੀ ਮੰਦਰ
(3) ਗੋਰਖ ਨਾਥ ਧੂਣੀ
(4) ਬ੍ਰਹਮ ਕੁੰਡ
(5) ਤੀਰ ਕੁੰਡ
(6) ਗੁਰੂ ਨਾਨਕ ਖੜਾਓ
(7) ਰਾਮ ਝਰੋਖਾ

(8) ਨੀਰ ਕੁੰਡ

(9) ਅਘੋਰੀ ਪੂਜਾ

ਫਿਰ ਹਿੰਗਲਾਜ਼ ਦੇਵੀ ਮੰਦਰ ਤੇ ਪੂਜਾ ਕੀਤੀ ਜਾਂਦੀ ਹੈ। ਸੱਚ ਦੇ ਪਾਂਧੀ ਸਤਿਗੁਰ ਨਾਨਕ ਨੇ ਚੌਥੀ ਉਦਾਸੀ ਦੌਰਾਨ ਇੱਥੇ ਰਹਿੰਦੇ ਪੁਜਾਰੀਆਂ ਨੂੰ ਸੱਚ ਦਾ ਉਪਦੇਸ਼ ਦਿੱਤਾ। ਹਿੰਗਲਾਜ਼ ਮੰਦਰ ਯਾਤਰਾ ਦੇ ਵੇਰਵੇ, ਇੰਟਰਨੈੱਟ ਤੇ ਹਿੰਗਲਾਜ਼ ਮੰਦਰ ਦੀ ਵੈੱਬਸਾਈਟ ਤੇ ਗੁਰੂ ਨਾਨਕ ਖੜਾਓਂ ਦਾ ਵਰਨਣ ਹੈ। ਡਾ ਦਵਿੰਦਰ ਸਿੰਘ ਪੀ ਐੱਚ ਡੀ (ਕੈਨੇਡਾ) ਤੇ ਹੋਰ ਸਿੱਖ ਵਿਦਵਾਨ ਇਸ ਨਾਲ ਸਹਿਮਤੀ ਪ੍ਰਗਟਾ ਚੁੱਕੇ ਹਨ। ਪਾਕਿਸਤਾਨ ਦੀ ਸਰਕਾਰੀ ਵੈਬਸਾਈਟ ਤੇ ਵੀ ਗੁਰੂ ਨਾਨਕ ਖੜਾਓਂ ਦਾ ਜ਼ਿਕਰ ਹੈ।

# ਹਿੰਗਲਾਜ਼ ਤੋਂ ਮੱਕਾ ਦੀ ਯਾਤਰਾ

ਹਿੰਗਲਾਜ਼ ਮੰਦਿਰ ਤੋਂ ਗੁਰੂ ਨਾਨਕ ਦੇਵ ਜੀ ਨੇ ਸੋਨ-ਮਿਆਨੀ ਬੰਦਰਗਾਹ ਤੋਂ ਸਮੁੰਦਰੀ ਜਹਾਜ ਰਾਹੀਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਮੱਕਾ ਯਾਤਰਾ ਆਰੰਭ ਕੀਤੀ। ਕੁਝ ਜਨਮ ਸਾਖੀਆਂ ਵਿਚ ਲਿਖਿਆ ਹੋਇਆ ਹੈ ਕਿ ਬਾਬਾ ਨਾਨਕ ਤੇ ਭਾਈ ਮਰਦਾਨਾ ਇਕ ਵੱਡੀ ਮੱਛੀ ਤੇ ਸਵਾਰ ਹੋ ਕੇ ਮੱਕਾ ਪਹੁੰਚੇ ਜੋ ਸਹੀ ਨਹੀਂ ਹੈ। ਉਸ ਸਮੇਂ ਤੱਕ ਭਾਰਤ ਤੋਂ ਅਫਰੀਕੀ ਮੁਲਕਾਂ ਲਈ ਅਤੇ ਹੋਰ ਮੁਲਕਾਂ ਲਈ ਜਹਾਜ਼ਰਾਨੀ ਸ਼ੁਰੂ ਹੋ ਚੁੱਕੀ ਸੀ। ਭਾਰਤ ਦੀ ਧਰਤੀ ਤੋਂ ਉਸ ਸਮੇਂ ਤੱਕ ਅਟਲਾਂਟਿਕ ਮਹਾਂਸਾਗਰ ਦੇ ਪਾਰ ਅਮਰੀਕਾ, ਬਰਾਜੀਲ, ਮੈਕਸੀਕੋ ਆਦਿ ਲਈ ਜਹਾਜ਼ਰਾਨੀ ਦੇ ਸਬੂਤ ਨਹੀਂ ਮਿਲਦੇ। ਸਿੰਧ ਪ੍ਰਾਂਤ ਦੇ 2-3 ਥਾਵਾਂ ਤੋਂ ਜੱਦਾ ਬੰਦਰਗਾਹ ਲਈ ਬਰਾਸਤਾ ਅਦਨ ਸਮੁੰਦਰੀ ਜਹਾਜ਼ ਚਲਦੇ ਸਨ। ਅਦਨ ਤੋਂ ਜਰੂਰੀ ਸਮਾਨ ਲੈਕੇ ਅਗਲੀ ਯਾਤਰਾ ਕੀਤੀ ਜਾਂਦੀ ਸੀ। ਵਰਨਣਯੋਗ ਹੈ ਕਿ ਇਹ ਸਮੁੰਦਰੀ ਜਹਾਜ਼ ਅਦਨ ਜੋ ਜਮਨ ਵਿਚ ਹੈ, ਯਮਨ ਦੀ ਧਰਤੀ ਅਤੇ ਫਿਰ ਸਾਊਦੀ ਅਰਬ ਦੀ ਧਰਤੀ ਦੇ ਨਜ਼ਦੀਕ ਤੋਂ ਸਮੁੰਦਰ ਵਿਚ ਚਲਦੇ ਸੀ। ਜਰੂਰਤ ਪੈਣ ਤੇ ਸਹਾਇਕ ਬੰਦਰਗਾਹਾਂ ਤੇ ਆਪਣਾ ਲੰਗਰ ਵੀ ਪਾਉਂਦੇ ਸਨ। ਅਦਨ ਵਿਚ ਗੁਰੂ ਨਾਨਕ ਦੇਵ ਜੀ ਦੀ ਯਾਤਰਾ ਦੇ ਚਿੰਨ੍ਹ ਮੌਜੂਦ ਸਨ ਜਦੋਂ ਯਾਤਰੀ ਸਮੁੰਦਰ ਰਾਹੀਂ 18-19ਵੀਂ ਸਦੀ 'ਚ ਯਾਤਰਾ ਕਰਦੇ ਸਨ ਤਾਂ ਗੁਰਦੁਆਰਾ ਪਹਾੜੀ ਤੇ ਦਿਖਾਈ ਦਿੰਦਾ ਸੀ ਤੇ ਹੁਣ ਖੰਡਰ ਬਾਕੀ ਹੈ। ਗੁਰੂ ਨਾਨਕ ਦੇ ਮੱਕਾ ਪਹੁੰਚਣ ਦਾ ਟਾਈਮ ਸੰਨ 1519 ਦਾ ਹੱਜ ਸੀ। ਹੱਜ ਇਸਲਾਮਿਕ ਕਲੈਂਡਰ ਦੇ ਅਨੁਸਾਰ ਅਰਬੀ ਦੇ 12ਵੇਂ ਮਹੀਨੇ ਡੂਹ ਅਲਹਿਜਾ ਦੀ 8 ਤੋਂ 12 ਤਰੀਕ ਦੇ ਦਰਮਿਆਨ ਹੁੰਦਾ ਹੈ। ਡੂਹ ਅਲਹਿਜਾ ਹਿਜਰੀ ਕਲੈਂਡਰ ਦਾ ਮਹੀਨਾ ਵੀ 12ਵਾਂ ਬਣਦਾ ਹੈ। ਗੁਰੂ ਨਾਨਕ ਦੇਵ ਜੀ ਜੱਦਾ ਬੰਦਰਗਾਹ ਤੋਂ 60 ਕਿਲੋਮੀਟਰ ਦੂਰ ਮੱਕਾ ਵਿਚ ਅੰਦਾਜ਼ਾ ਨਵੰਬਰ 1519 ਵਿਚ ਜਾਂ ਇਸਦੇ ਲਗਭਗ ਹੀ ਪਹੁੰਚੇ ਹੋਣਗੇ। ਕਿਉਂਕਿ 1 ਦਸੰਬਰ 1519 ਤੋਂ ਲੈਕੇ 5 ਦਸੰਬਰ 1519 ਤੱਕ (ਹਿਜ਼ਰੀ 8 ਡੂਹ ਹਿਜਾ 925 ਹਿਜਰੀ ਤੋਂ 12 ਡੂਹ ਹਿਜਾ 925 ਹਿਜਰੀ) ਦਾ ਉਸ ਵੇਲੇ ਦੇ ਹੱਜ ਦਾ ਸਮਾਂ ਬਣਦਾ ਹੈ।

ਇਥੇ ਇਕ ਅਹਿਮ ਸਵਾਲ ਮੁਸਲਮਾਨ ਬਰਾਦਰੀ ਵੱਲੋਂ ਅਤੇ ਜਿਗਿਆਸੂ ਸਿੱਖ ਸੰਗਤ ਵੱਲੋਂ ਉਠਾਇਆ ਜਾ ਰਿਹਾ ਹੈ ਕਿ ਗੁਰੂ ਨਾਨਕ ਸੱਚ ਮੱਕਾ ਗਏ ਸੀ? ਕੀ ਗੁਰੂ

ਨਾਨਕ ਦੀ ਕਾਜ਼ੀਆਂ ਨਾਲ ਗੋਸ਼ਟੀ ਹੋਈ ਸੀ? ਕੀ ਗੈਰ ਮੁਸਲਮਾਨਾਂ ਨੂੰ ਮੱਕਾ ਜਾਣ ਦੀ ਮਨਾਹੀ ਸੀ?

ਬਾਬਾ ਨਾਨਕ ਮੱਕਾ ਗਏ ਸੀ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ। ਤਵਾਰੀਖ ਅਲ ਅਰਬ ਦੇ ਅੰਦਰ ਅਰਬੀ ਇਤਿਹਾਸਕਾਰ ਆਲਮ ਪੀਰ ਜਨੈਲੂਦੀਨ (ਜੈਨਉਲਆਬਦੀਨ) ਇਸ ਦੀ ਪੁਸ਼ਟੀ ਕਰਦਾ ਹੈ ਕਿ ਗੁਰੂ ਨਾਨਕ ਮੱਕੇ ਆਏ ਸਨ। ਇਹ ਲਿਖਤ ਸਤਾਰਵੀਂ ਸਦੀ ਦੀ ਹੈ। ਇਨਸਾਈਕਲੋਪੀਡੀਆ ਆਫ ਇਸਲਾਮ ਦੀ ਚੌਥੀ ਜਿਲਦ ਵਿਚ ਗੁਰੂ ਨਾਨਕ ਦੇ ਮੱਕੇ ਜਾਣ ਦਾ ਜ਼ਿਕਰ ਹੈ। ਪਾਕਿਸਤਾਨੀ ਲਿਖਾਰੀ ਡਾਕਟਰ ਇਕਬਾਲ ਕਾਇਸਰ ਅਤੇ ਸਾਈਦ ਅਫਜ਼ਲ ਹੈਦਰ ਨੇ ਵੀ ਗੁਰੂ ਨਾਨਕ ਦੇਵ ਜੀ ਦੀ ਮੱਕਾ, ਮਦੀਨਾ ਫੇਰੀ ਦਾ ਜ਼ਿਕਰ ਆਪਣੀਆਂ ਲਿਖਤਾਂ ਵਿਚ ਕੀਤਾ ਹੈ। ਇਹ ਸਾਰੀਆਂ ਗਵਾਹੀਆਂ ਗੈਰ ਸਿੱਖਾਂ ਵੱਲੋਂ ਹਨ।

ਭਾਈ ਗੁਰਦਾਸ ਦੀਆਂ ਵਾਰਾਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ।

ਭਾਈ ਗੁਰਦਾਸ ਜੀ ਦਾ ਜਨਮ 1551 ਵਿਚ ਹੋਇਆ ਸੀ। ਇਹ ਸਮਾਂ ਗੁਰ ਨਾਨਕ ਦੀ ਮੱਕਾ ਫੇਰੀ ਦੇ 30 ਸਾਲ ਬਾਅਦ ਦਾ ਬਣਦਾ ਹੈ। ਉਸ ਸਮੇਂ ਇਹ ਫੇਰੀ ਇਤਨੀ ਪੁਰਾਣੀ ਨਹੀਂ ਸੀ ਕਿ ਭਰਮ ਭੁਲੇਖੇ ਪੈਦਾ ਹੋ ਜਾਣ। ਵਾਰਾਂ ਭਾਈ ਗੁਰਦਾਸ ਵਿਚ ਇਸ ਦਾ ਜ਼ਿਕਰ ਇਸ ਪ੍ਰਕਾਰ ਹੈ।

ਵਾਰ 1 ਪਉੜੀ 32

ਬਾਬਾ ਫਿਰ ਮੱਕੇ ਗਇਆ ਨੀਲ ਬਸਤਰ ਧਾਰੇ ਬਨਵਾਰੀ।
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।
ਬੈਠਾ ਜਾਇ ਮਸੀਤ ਵਿਚ ਜਿਥੇ ਹਾਜੀ ਹਜਿ ਗੁਜਾਰੀ।
ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ।
ਜੀਵਣਿ ਮਾਰੀ ਲਤਿ ਦੀ ਕਿਹੜਾ ਸੁਤਾ ਕੁਫਰ ਕੁਫਾਰੀ।
ਲਤਾ ਵਲਿ ਖੁਦਾਇ ਦੇ ਕਿਉਕਰ ਪਇਆ ਹੋਇ ਬਜਿਗਾਰੀ

ਵਾਰ ਪਹਿਲੀ ਪਉੜੀ 33

ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕੱਠੇ ਹੋਈ।
ਵੱਡਾ ਸਾਂਗ ਵਰਤਾਇਆ ਲਖਿ ਨਾਂ ਸਕੈ ਕੁਦਰਤ ਕੋਈ।
ਪੁਛਨ ਫੋਲਿ ਕਿਤਾਬ ਨੂੰ ਹਿੰਦੂ ਵੱਡਾ ਕਿ ਮੁਸਲਮਾਨੋਈ।
ਬਾਬਾ ਆਖੇ ਹਾਜ਼ੀਆਂ ਸ਼ੁਭਿ ਅਮਲਾ ਬਾਝਹੁ ਦੋਨੋ ਰੋਈ।

ਵਾਰ ਪਹਿਲੀ ਪਉੜੀ 32 ਵਿਚ ਭਾਈ ਗੁਰਦਾਸ ਜੀ ਨੇ ਬਾਬੇ ਨਾਨਕ ਜੀ ਦੇ ਮੱਕਾ ਪਹੁੰਚਣ ਦਾ ਜ਼ਿਕਰ ਕੀਤਾ ਹੋਇਆ ਹੈ। ਗੁਰੂ ਨਾਨਕ ਦੇ ਮੱਕੇ ਵੱਲ ਪੈਰ ਕਰਕੇ ਸੌਣ ਦਾ ਜ਼ਿਕਰ ਕੀਤਾ ਹੈ। ਇਸ ਵਾਰ ਨੂੰ ਗੌਰ ਨਾਲ ਪੜ੍ਹਨ ਤੇ ਸਮਝ ਆਉਂਦੀ ਹੈ ਬਾਬੇ ਨਾਨਕ ਨੇ ਹਾਜ਼ੀਆਂ ਵਾਲੇ ਕੱਪੜੇ (ਇਹਰਾਮ) ਪਾਏ ਸੀ। ਬਾਬਾ ਨਾਨਕ ਉਸ

ਜਗ੍ਹਾ ਤੱਕ ਪਹੁੰਚ ਗਿਆ ਜਿਥੇ ਹਾਜੀ ਹੱਜ ਕਰਦੇ ਹਨ।

ਹੱਜ ਦੀ ਪਹਿਲੀ ਰਸਮ ਖਾਨੇ ਕਾਹਬਾ (ਮੱਕਾ) ਤੇ ਨਮਾਜ ਅਤੇ ਉਸ ਦੇ ਗਿਰਦ ਚੱਕਰ ਕੱਟਣ ਨਾਲ ਸ਼ੁਰੂ ਹੁੰਦੀ ਹੈ। ਇਹ ਸਾਫ ਹੋ ਜਾਂਦਾ ਹੈ ਕਿ ਬਾਬਾ ਨਾਨਕ ਉਸ ਜਗ੍ਹਾ ਤੱਕ ਪਹੁੰਚ ਗਏ ਸਨ ਜਿਥੋਂ ਹੱਜ ਦੀ ਪਹਿਲੀ ਰਸਮ ਸ਼ੁਰੂ ਹੁੰਦੀ ਹੈ। ਇਹ ਰਸਮ ਦਿਨ ਦੇ ਉਜਾਲੇ ਵਿਚ ਅਦਾ ਕੀਤੀ ਜਾਂਦੀ ਹੈ। ਰਾਤ ਸਮੇਂ ਇਹੀ ਚੁਗਿਰਦਾ ਹਾਜੀ ਸੌਣ ਲਈ ਇਸਤੇਮਾਲ ਕਰਦੇ ਸੀ।

ਹੱਜ ਵਾਲੇ ਦਿਨ ਮੁਸਲਮਾਨ ਇਕ ਖਾਸ ਕਿਸਮ ਦਾ ਬਗੈਰ ਸਿਲਾਈ ਦੇ ਵਸਤਰ ਧਾਰਨ ਕਰਦੇ ਸਨ। ਜਿਸ ਨੂੰ ਇਹਰਾਮ ਕਿਹਾ ਜਾਂਦਾ ਹੈ। ਇਹ ਕਿਸੇ ਵੀ ਰੰਗ ਦਾ ਹੁੰਦਾ ਸੀ ਪਰ ਹੁਣ ਜ਼ਿਆਦਾਤਰ ਹਾਜੀ ਸਫੈਦ ਰੰਗ ਦਾ ਇਹਰਾਮ ਪਹਿਨਦੇ ਹਨ। ਹਾਜੀ ਔਰਤਾਂ ਰੰਗ ਬਰੰਗੇ ਅਹਿਰਾਮ ਹੀ ਧਾਰਨ ਕਰਦੀਆਂ ਹਨ। ਬਾਬੇ ਨਾਨਕ ਨੇ ਵੀ ਖਾਨਾ ਕਾਹਬਾ (ਹੱਜ ਵਾਲੀ ਜਗ੍ਹਾ ਮੱਕਾ ਮਸਜਦ) ਦੇ ਅੰਦਰ ਹਾਜ਼ੀਆਂ ਵਾਲਾ ਲਿਬਾਸ ਪਾਇਆ ਸੀ। ਜੋ ਉਸ ਟਾਈਮ ਤੇ ਨੀਲੇ ਰੰਗ ਵਿਚ ਪ੍ਰਚੱਲਤ ਸੀ। ਪੁਰਾਤਨ ਜਮਾਨੇ ਵਿਚ ਮੱਕਾ ਸ਼ਹਿਰ ਅੰਦਰ ਜਾਣ ਗੈਰਮੁਸਲਮਾਨਾਂ ਨੂੰ ਜਾਣ ਦੀ ਮਨਾਹੀ ਨਹੀਂ ਸੀ। ਹੋ ਸਕਦਾ ਹੈ ਇਹ ਮਨਾਹੀ ਖਾਨੇ ਕਾਹਬਾ (ਮੱਕਾ ਮਸਜਿਦ) ਅੰਦਰ ਜਾਣ ਤੇ ਲਾਗੂ ਹੁੰਦੀ ਹੋਵੇ। ਉਸ ਮੱਕਾ ਮਸਜਿਦ ਅੰਦਰ ਜਾਣ ਲਈ ਗੁਰੂ ਨਾਨਕ ਦੇਵ ਜੀ ਨੇ ਇਹਰਾਮ (ਹਾਜੀਆਂ ਵਾਲਾ ਲਿਬਾਸ) ਧਾਰਨ ਕੀਤਾ ਸੀ। ਮੱਕਾ ਸ਼ਹਿਰ ਅੰਦਰ ਜਾਣ ਦੀ ਮਨਾਹੀ ਕਿੰਗ ਅਬਦੁਲ ਅਜੀਜ ਬਿਨ ਸਾਊਦ ਦੇ ਪੁੱਤਰ ਕਿੰਗ ਫੈਸਲ ਬਿਨ ਅਜ਼ੀਜ ਨੇ ਲਾਗੂ ਕੀਤੀ ਸੀ। ਇਕ ਸਵਾਲ ਮੈਂ ਸਿੱਖ ਸੰਗਤ ਅਤੇ ਮੁਸਲਮਾਨ ਵੀਰਾਂ ਨੂੰ ਕਰਨਾ ਚਾਹਾਂਗਾ। ਮੱਕਾ ਮਸਜਿਦ (ਖਾਨੇ ਕਾਹਬਾ) ਮਦੀਨਾ ਮਸਜਿਦ ਨੂੰ ਛੱਡ ਕੇ ਦੁਨੀਆਂ ਦੀ ਕਿਸੇ ਵੀ ਮਸਜਿਦ ਵਿਚ ਗੈਰ ਮੁਸਲਮਾਨਾਂ ਨੂੰ ਸਿੱਖਾਂ ਨੂੰ ਕੋਈ ਮਨਾਹੀ ਨਹੀਂ। ਹੋ ਸਕਦਾ ਹੈ ਉਸ ਸਮੇਂ ਇਹ ਮਨਾਹੀ ਮੱਕਾ ਅਤੇ ਮਦੀਨਾ ਮਸਜ਼ਿਦਾਂ ਤੇ ਵੀ ਨਾ ਰਹੀ ਹੋਵੇ। ਗੁਰੂ ਨਾਨਕ ਦਾ ਘਰ ਹਮੇਸ਼ਾ ਲਈ ਸਰਬ ਧਰਮਾਂ ਲਈ ਖੁੱਲ੍ਹਾ ਹੈ। ਅੱਜ ਕਿੰਨੇ ਮੁਸਲਮਾਨ ਵੀਰ ਗੁਰਦੁਆਰੇ ਜਾਂਦੇ ਹਨ? ਕਿੰਨੇ ਗੁਰੂ ਨਾਨਕ ਸਤਸੰਗੀ ਮਸਜਿਦ ਜਾਂਦੇ ਹਨ? ਬਾਬੇ ਨਾਨਕ ਦੇ ਦੋਸਤ ਸੂਫੀ ਪੀਰ ਜਿਹਨਾਂ ਨੂੰ ਮਿਲਕੇ ਚੌਥੀ ਉਦਾਸੀ ਦੌਰਾਨ ਮਿਲਕੇ ਬਾਬਾ ਮੱਕੇ ਪਹੁੰਚਿਆ ਸੀ। ਇਹ ਅੱਜ ਵੀ ਪੰਜਾਬ ਦੀਆਂ ਲੋਕ ਗਥਾਵਾਂ ਅੰਦਰ ਮੌਜੂਦ ਹੈ। ਪੰਜਾਬ ਦੀ ਧਰਤੀ ਤੇ ਆਮ ਪ੍ਰਚੱਲਤ ਹਨ। ਮੱਕੇ ਵੱਲ ਨੂੰ ਪੈਰ ਕਰਕੇ ਸੌਣ ਵਾਲੀ ਘਟਨਾ ਸੱਚ ਹੈ। ਬਾਬੇ ਨਾਨਕ ਨੇ ਇਸ ਦੇ ਉੱਤਰ ਵਿਚ ਹੀ ਹਾਜੀਆਂ ਨੂੰ ਸਮਝਾਇਆ ਸੀ ਕਿ ਸਰਬਸ਼ਕਤੀ ਮਾਨ ਅਕਾਲ ਪੁਰਖ ਸਰਬ ਵਿਆਪਕ ਹੈ। ਕਿਸੇ ਜਾਤ ਬਰਾਦਰੀ ਫਿਰਕੇ ਧਰਮ ਰਾਹੀਂ ਉਸ ਨੂੰ ਨਹੀਂ ਪਾਇਆ ਜਾ ਸਕਦਾ। ਪ੍ਰਮਾਤਮਾ ਸਿਰਫ ਸ਼ੁੱਭ ਅਮਲਾਂ ਨਾਲ ਹੀ ਪਾਇਆ ਜਾ ਸਕਦਾ ਹੈ। ਬਾਬੇ ਨਾਨਕ ਦੀ ਸੱਚੀ ਅਧਿਆਤਮਕ ਫਿਲਾਸਫੀ ਦਾ ਲੋਹਾ ਮੱਕੇ ਅੰਦਰ ਮੰਨ ਲਿਆ ਗਿਆ। ਬਾਬੇ ਨਾਨਕ ਨੂੰ

ਸੱਚ ਦਾ ਪੀਰ ਮੰਨ ਕੇ ਉਸ ਦੀਆਂ ਖੜਾਵਾਂ ਉਹਨਾਂ ਤੋਂ ਮੰਗ ਲਈਆਂ।

**ਭਾਈ ਗੁਰਦਾਸ ਜੀ ਵਾਰ ਪਹਿਲੀ ਪਉੜੀ 38**

**ਧਰੀ ਨੀਸਾਨੀ ਕਉਂਸਿ ਦੀ ਮੱਕੇ ਅੰਦਰ ਪੂਜ ਕਰਾਈ।**
**ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ।**
**ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ।**

ਮੱਕੇ ਦੇ ਕਾਜੀਆਂ ਨੇ ਬਾਬੇ ਨਾਨਕ ਨੂੰ ਅਰਜ਼ ਕੀਤੀ ਕਿ ਐ ਵਲੀ! ਐ ਖ਼ੁਦਾ ਦੇ ਸੱਚੇ ਦਰਵੇਸ਼! ਸਾਨੂੰ ਕੋਈ ਆਪਣੀ ਨਿਸ਼ਾਨੀ ਦੇ ਜਾਹ। ਤਾਂ ਗੁਰੂ ਨਾਨਕ ਜੀ ਆਪਣੀਆਂ ਖੜਾਵਾਂ ਮੱਕੇ ਦੇ ਕਾਜੀਆਂ ਨੂੰ ਦਿੱਤੀਆਂ।

## ਮੱਕੇ ਤੋਂ ਮਦੀਨਾ ਜਾਣਾ

ਹੱਜ ਪੂਰਾ ਕਰਨ ਲਈ ਮੁਸਲਮਾਨਾਂ ਨੂੰ ਹੱਜ ਵਾਲੇ ਦਿਨ ਮੱਕੇ ਦੇ 7 ਚੱਕਰ ਕੱਟਣਾ, ਨਮਾਜ਼ ਕਰਨਾ, ਪਵਿੱਤਰ ਪੱਥਰ ਨੂੰ ਛੂਹਣਾ ਜਾਂ ਚੁੰਮਣਾ ਜੋ ਮੱਕਾ (ਕਾਹਬਾ) ਦੀ ਕਾਲੇ ਰੰਗ ਦੀ ਮਸਜਿਦ ਦੇ ਇਕ ਸਾਈਡ ਤੇ ਲੱਗਿਆ ਹੈ। ਸਮਝਿਆ ਜਾਂਦਾ ਹੈ ਕਿ ਇਹ ਗੋਲਾਕਾਰ ਪੱਥਰ ਵੀ ਖ਼ੁਦਾ ਦੇ ਘਰ ਤੋਂ ਹੀ ਕੁਰਾਨ ਮਜੀਦ ਦੇ ਨਾਲ ਆਇਆ ਸੀ। ਅਗਲੇ ਦਿਨ ਹਰ ਮੁਸਲਮਾਨ ਅਰਾਫਾਤ ਦੇ ਮੈਦਾਨ ਵਿਚ ਜਾਂਦਾ ਹੈ। ਸਮਝਿਆ ਜਾਂਦਾ ਹੈ ਕਿ ਇਥੇ ਖੜੇ ਹੋ ਕੇ ਪੈਗੰਬਰ ਹਜਰਤ ਮੁਹੰਮਦ (ਸੱਲੈ) ਨੇ ਖ਼ੁਦਾ ਨੂੰ ਇਸ ਜਗ੍ਹਾ ਆ ਕੇ ਨਮਾਜ ਅਦਾ ਕਰਨ ਵਾਲਿਆਂ ਦੇ ਗੁਨਾਹ ਮਾਫ ਕਰਨ ਦੀ ਬੇਨਤੀ ਕੀਤੀ ਸੀ। ਉਸੇ ਪ੍ਰੰਪਰਾ ਨੂੰ ਅੱਜ ਵੀ ਉਸੇ ਤਰ੍ਹਾਂ ਨਿਭਾਇਆ ਜਾਂਦਾ ਹੈ। ਅਰਾਫਾਤ ਤੋਂ ਮੀਨਾ ਜਿਥੇ ਇਸਲਾਮਿਕ ਕਹਾਣੀ ਅਨੁਸਾਰ ਸ਼ੈਤਾਨ ਨੇ ਹਜ਼ਰਤ ਇਬਰਾਹੀਮ ਨੂੰ ਆਪਣੇ ਬੇਟੇ ਦੀ ਕੁਰਬਾਨੀ ਦੇਣ ਲਈ ਬਹਿਕਾਇਆ ਸੀ। ਨਮਾਜ ਅਦਾ ਕਰਨ ਤੋਂ ਬਾਅਦ ਸ਼ਰਧਾ ਭਾਵ ਨਾਲ 21 ਛੋਟੀਆਂ ਛੋਟੀਆਂ ਕੰਕਰੀਆਂ ਚੁਣਦੇ ਹਨ। ਸਾਰੇ ਹਾਜੀ ਮੀਨਾ ਦੇ ਮੈਦਾਨ ਵਿਚ ਤਿੰਨ ਸਤੰਬਾਂ (pillers) ਨੂੰ ਮਾਰੀਆਂ ਜਾਂਦੀਆਂ ਹਨ। ਜੋ ਸਤੰਬ ਉਸ ਸ਼ੈਤਾਨ ਦਾ ਪ੍ਰਤੀਕ ਹਨ ਜਿਨ੍ਹਾਂ ਨੇ ਇਬਰਾਹੀਮ ਪੈਗੰਬਰ ਨੂੰ ਆਪਣੇ ਬੇਟੇ ਦੀ ਕੁਰਬਾਨੀ ਦੇਣ ਲਈ ਬਹਿਕਾਇਆ ਸੀ। ਇਕ ਇਕ ਸ਼ੈਤਾਨ ਨੂੰ 7-7 ਕੰਕਰੀਆਂ ਮਾਰੀਆਂ ਜਾਂਦੀਆਂ ਹਨ। ਮੱਕਾ ਸ਼ਹਿਰ ਦੇ ਅੰਦਰ ਕੁਰਬਾਨੀ ਦੀ ਰਸਮ ਅਦਾ ਕਰਕੇ ਮਰਦਾਂ ਵੱਲੋਂ ਸਿਰ ਦੇ ਵਾਲ ਵੀ ਉਤਰਵਾ ਦਿੱਤੇ ਜਾਂਦੇ ਹਨ। ਮੱਕਾ ਵਿਚ ਹੱਜ਼ ਦੀ ਪ੍ਰਕਿਰਿਆ ਪੂਰੀ ਹੋ ਜਾਂਦੀ ਹੈ। ਹਾਜ਼ੀ ਆਪਣੇ ਚਾਲੇ ਮਦੀਨਾਂ ਸ਼ਹਿਰ ਵਿਚ ਮਦੀਨਾਂ ਮਸਜਿਦ ਵੱਲ ਨੂੰ ਪਾ ਲੈਂਦੇ ਹਨ। ਇਥੇ ਹਾਜੀਆਂ ਨੇ 8 ਦਿਨ 40 ਯਾਦਗਾਰੀ ਨਮਾਜਾਂ ਪੜ੍ਹਨੀਆਂ ਹੁੰਦੀਆਂ ਹਨ। ਇਸ ਤਰ੍ਹਾਂ ਹੱਜ ਪੂਰਾ ਹੋ ਜਾਂਦਾ ਹੈ। ਜੋ ਹੱਜ ਸ਼ੁੱਕਰਵਾਰ ਦੇ ਦਿਨ ਪਵੇ ਉਸ ਨੂੰ ਮੁਸਲਮਾਨ ਅਕਬਰੀ ਹੱਜ ਕਹਿੰਦੇ ਹਨ। ਇਕ ਮੁਸਲਮਾਨ ਸੂਫੀ ਨੇ ਬਾਬੇ ਨਾਨਕ ਲਈ ਵੀ ਆਪਣੀ ਕਾਵਿ ਰਚਨਾ ਵਿਚ ਪੜ੍ਹਿਆ ਸੀ :-

## ਸੋਹਣੇ ਯਾਰ ਦਾ ਦੀਦਾਰ ਮੇਰਾ ਅਕਬਰੀ ਹੱਜ

ਸੱਚ ਦਾ ਪਾਂਧੀ, ਪੀਰ, ਪੈਗੰਬਰ, ਔਲੀਆਂ, ਲਾਮਾ, ਵਾਲੀ ਅਲਹਿੰਦ, ਨਾਨਕ ਕਲੰਦਰ, ਨਾਨਕ ਅਚਾਰੀਆ, ਸਤਿਗੁਰ ਨਾਨਕ ਵੀ ਭਾਈ ਮਰਦਾਨੇ ਦੇ ਨਾਲ ਮਦੀਨਾ ਲਈ ਚੱਲ ਪਏ। ਮੱਕੇ ਅੰਦਰ ਬਾਬੇ ਨਾਨਕ ਦੀ ਮਾਨਤਾ ਹੋਣ ਨਾਲ ਹਾਜੀ ਵੀ ਬਾਬੇ ਨਾਨਕ ਦੇ ਸਾਥੀ ਪਾਂਧੀ ਬਣ ਗਏ। ਮੱਕੇ ਤੋਂ ਯਾਤਰਾ ਊਠਾਂ ਰਾਹੀਂ, ਪੈਦਲ, ਊਠ ਗੱਡੀਆਂ ਰਾਹੀਂ ਹੁੰਦੀ ਸੀ। ਗੁਰੂ ਨਾਨਕ ਨੇ ਇਹ ਯਾਤਰਾ ਪੈਦਲ ਹੀ ਤਹਿ ਕੀਤੀ। ਮੱਕੇ ਤੋਂ ਮਦੀਨਾ 400 ਕਿਲੋਮੀਟਰ ਦੀ ਵਿੱਥ ਤੇ ਹੈ। ਮਦੀਨੇ ਵਿਚ ਹੀ ਹਜ਼ਰਤ ਮੁਹੰਮਦ ਦਾ ਅਕਾਲ ਚਲਾਣਾ ਹੋਇਆ ਸੀ। ਮਦੀਨਾ ਪਹੁੰਚ ਕੇ ਜਦੋਂ ਉਥੋਂ ਦੇ ਕਾਜ਼ੀਆਂ ਨੂੰ ਪਤਾ ਲੱਗਾ ਕਿ ਇਕ ਨਿਰਾਲਾ ਦਰਵੇਸ਼ ਆਇਆ ਹੈ ਜੋ ਇਸਲਾਮ ਦੀ ਸ਼ਰਾਹ ਦੇ ਉਲਟ ਪ੍ਰਚਾਰ ਕਰਦਾ ਹੈ ਤਾਂ ਉਹ ਕ੍ਰੋਧਵਾਨ ਹੋ ਕੇ ਗੁਰੂ ਨਾਨਕ ਜੀ ਨਾਲ ਗਿਆਨ ਚਰਚਾ ਕਰਨ ਗਏ। ਗੁਰੂ ਨਾਨਕ ਜੀ ਨੂੰ ਸਵਾਲ ਕੀਤਾ ਗਿਆ, 'ਬੰਦੇ ਖ਼ੁਦਾ ਤੂੰ ਕੌਣ ਹੈ? ਮੁਸਲਮਾਨ ਜਾਂ ਗੈਰ ਮੁਸਲਮਾਨ!' ਗੁਰੂ ਨਾਨਕ ਦੇਵ ਜੀ ਨੇ ਕਿਹਾ, 'ਮੈਂ ਨਾ ਮੁਸਲਮਾਨ, ਨਾ ਗੈਰ ਮੁਸਲਮਾਨ ਹਾਂ। ਖ਼ੁਦਾ ਦਾ ਇਕ ਬੰਦਾ ਹਾਂ ਜੋ ਖ਼ੁਦਾ ਦੇ ਹੁਕਮ ਨਾਲ ਇਸ ਸੰਸਾਰ ਵਿਚ ਵਿਚਰ ਰਿਹਾ ਹਾਂ। ਖ਼ੁਦਾ ਨੂੰ ਭੁੱਲੀ ਖਲਕਤ ਨੂੰ ਖਾਲਕ (ਖ਼ੁਦਾ) ਯਾਦ ਕਰਵਾ ਰਿਹਾ ਹਾਂ। ਨੇਕੀ ਕਰਨਾ ਚੰਗਾ ਹੈ। ਮਜ਼ਹਬੀ ਈਰਖਾ ਇਕ ਵਕਾਰ ਹੈ। ਹੰਕਾਰ ਖ਼ੁਦਾ ਨੂੰ ਨਹੀਂ ਭਾਉਂਦਾ। ਹੰਕਾਰੀ ਪੁਰਸ਼ਾਂ ਨੂੰ ਖ਼ੁਦਾ ਨਰਕ ਵਿਚ ਸੁੱਟਦਾ ਹੈ। ਭਾਵੇਂ ਉਹ ਕਿਸੇ ਵੀ ਧਰਮ ਜਾਂ ਜਾਤ ਦਾ ਹੋਵੇ।' ਮੱਕੇ ਅਤੇ ਮਦੀਨੇ ਦੇ ਮੌਲਵੀਆਂ ਦੇ ਸਾਰੇ ਨਾਮ ਮਨਘੜਤ ਲਗਦੇ ਹਨ। ਮੱਕੇ ਜਿਸ ਮੌਲਵੀ (ਕਾਜੀ) ਨਾਲ ਗੁਰੂ ਨਾਨਕ ਜੀ ਦੀ ਗੋਸ਼ਟੀ ਹੋਈ ਸੀ ਉਸ ਦਾ ਨਾਂ ਰੁਕਨੂਦੀਨ ਲਿਖਿਆ ਹੈ। ਮਦੀਨੇ ਦੇ 4 ਮੌਲਵੀਆਂ ਦਾ ਨਾਮ ਈਮਾਮ ਕਮਲ ਦੀਨ, ਸੈਦ ਜਮਾਲ, ਗੌਸ ਆਲਮ, ਕੁਤਬਦੀਨ ਲਿਖਿਆ ਹੈ। ਇਹ ਸਾਰੇ ਨਾਮ ਜਿਹਨਾਂ ਮਗਰ ਦੀਨ ਲਗਦਾ ਹੈ ਸਾਊਦੀ ਅਰਬ ਦੇ ਪ੍ਰਚੱਲਤ ਨਾਮ ਨਹੀਂ ਹਨ। ਸੈਦ ਜਮਾਲ ਸ਼ਾਇਦ ਸਾਈਦ ਜਮਾਲ ਹੋਵੇ, ਗਾਊਸ ਆਲਮ ਵੀ ਤੁਰਕਿਸ ਨਾਮ ਹੋ ਸਕਦਾ ਹੈ। ਸਾਊਦੀ ਦੇ ਪ੍ਰਚੱਲਤ ਨਾਮ, ਮੁਹੰਮਦ, ਅਹਿਮਦ, ਅਬਦੁੱਲਾ ਫਾਹਦ, ਫੈਸਲ, ਜੋ ਹਜ਼ਰਤ ਮੁਹੰਮਦ ਦੇ ਕੁਣਬੇ ਵਿਚੋਂ ਸਨ ਉਹੀ ਪ੍ਰਚੱਲਤ ਹਨ।

ਹਾਂ ਹੋ ਸਕਦਾ ਹੈ ਇਸ ਤਰ੍ਹਾਂ ਦੇ ਨਾਮ ਭਾਰਤ ਤੋਂ ਜਾਣ ਵਾਲੇ ਹਾਜ਼ੀਆਂ ਦੇ ਹੋਣ ਅਤੇ ਉਹ ਵੀ ਗੁਰੂ ਨਾਨਕ ਦੇਵ ਜੀ ਨਾਲ ਹੋਈ ਮੱਕਾ ਗੋਸ਼ਟੀ ਵਿਚ ਸ਼ਾਮਲ ਹੋਏ ਹੋਣ। ਪੁਰਾਤਨ ਜਨਮ ਸਾਖੀਆਂ ਵਿਚ ਭਾਰਤੀ ਮੁਸਲਮਾਨਾਂ ਦੇ ਮੱਕਾ ਗੋਸ਼ਟੀ ਵਿਚ ਸ਼ਾਮਲ ਹੋਣ ਦਾ ਜ਼ਿਕਰ ਹੈ। ਸਤਿਗੁਰੂ ਨਾਨਕ ਦੀ ਸੱਚੀ ਧਾਰਮਿਕ ਫਿਲਾਸਫੀ ਦੇ ਸਾਹਮਣੇ ਇਹ ਸਾਰੇ ਨਿਰੁੱਤਰ ਹੋ ਗਏ ਤੇ ਗੁਰੂ ਨਾਨਕ ਦੇਵ ਜੀ ਦਾ ਸਤਿਕਾਰ ਕੀਤਾ। ਇਥੇ ਗੁਰੂ ਨਾਨਕ ਇਸਲਾਮ ਦੀਆਂ ਧਾਰਮਿਕ ਸੰਸਥਾਵਾਂ ਵਿਚ ਵੀ ਉਪਦੇਸ਼ ਦੇਣ ਲਈ ਗਏ।

ਗੁਰੂ ਨਾਨਕ ਜੀ ਕੁਝ ਸਮਾਂ ਇਥੇ ਮਦੀਨਾ ਦੀ ਧਰਤੀ ਤੇ ਰੁਕੇ ਰਹੇ। (ਗੁਰੂ ਨਾਨਕ ਦੇਵ ਜੀ ਦੀ ਮਦੀਨਾ ਯਾਤਰਾ ਦਾ ਜ਼ਿਕਰ ਨਾਨਕ ਪ੍ਰਕਾਸ਼ ਵਿਚ ਆਉਂਦਾ ਹੈ। ਇਹ ਪੁਸਤਕ 1923 ਵਿਚ ਪਹਿਲੀ ਵਾਰ ਛਪੀ ਸੀ, ਛਾਪਕ ਭਾਈ ਜੀਵਨ ਸਿੰਘ, ਚਤਰ ਸਿੰਘ)

ਵਾਰ ਪਹਿਲੀ ਪਉੜੀ 24 ਭਾਈ ਗੁਰਦਾਸ ਜੀ ਦੇ ਸ਼ਬਦ ਜੋ ਉਦਾਸੀਆਂ ਲਿਖਣ ਦੇ ਸ਼ੁਰੂ ਵਿਚ ਲਿਖੇ ਜਾਣੇ ਚਾਹੀਦੇ ਸੀ। ਇਸ ਜਗ੍ਹਾ ਤੇ ਵਿਸ਼ੇਸ਼ ਲਿਖਣ ਦਾ ਕਾਰਨ ਹੈ।

**ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।**
**ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**
**ਚੜ੍ਹਿਆ ਸੋਧਣਿ ਧਰਤ ਲੁਕਾਈ।**

ਬਾਬੇ ਨਾਨਕ ਨੇ ਆਪਣੀਆਂ ਪਹਿਲੀਆਂ 3 ਉਦਾਸੀਆਂ ਤੋਂ ਬਾਅਦ ਚੌਥੀ ਉਦਾਸੀ ਜੋ ਮੱਕਾ ਤੋਂ ਬਗਦਾਦ, ਯੂਰਪ ਆਦਿ ਤੱਕ ਦੀ ਕੀਤੀ ਸੀ, ਇਸ ਖਿੱਤੇ ਦੀ ਜੇ ਬਹੁਤੀ ਨਹੀਂ ਤਾਂ ਕੁਝ ਹੱਦ ਤੱਕ ਜਾਣਕਾਰੀ ਭਾਰਤੀ ਮੂਲ ਦੇ ਲੋਕਾਂ ਕੋਲ ਮੌਜੂਦ ਸੀ। ਸੱਚ ਦੇ ਪਾਂਧੀ ਸਤਗੁਰ ਨਾਨਕ ਨੇ ਇਸ ਉਦਾਸੀ ਦੌਰਾਨ ਉਹਨਾਂ ਥਾਵਾਂ ਤੇ ਵੀ ਯਾਤਰਾ ਕੀਤੀ ਜਿਹਨਾਂ ਮੁਲਕਾਂ ਟਾਪੂਆਂ ਦੀ ਬਹੁਤੀ ਭੂਗੋਲਿਕ ਤੇ ਸੰਸਕ੍ਰਿਤਕ ਜਾਣਕਾਰੀ ਬਹੁਤੀ ਮੌਜੂਦ ਨਹੀਂ ਸੀ। ਪੂਰੇ ਜਿਗਿਆਸੂ ਸਿੱਖ ਜਗਤ, ਖੋਜੀਆਂ ਫਿਲਾਸਫਰਾਂ ਨੇ ਇਕ ਮੱਤ ਹੋਕੇ ਤੱਥਾਂ ਦੇ ਆਧਾਰ ਤੇ ਇਹ ਤਾਂ ਮੰਨ ਲਿਆ ਕਿ ਸਤਿਗੁਰ ਨਾਨਕ ਨੇ ਈਸਟ ਅਫਰੀਕਾ ਯੂਰਪ ਦੇ ਦੇਸ਼ਾਂ ਦੀ ਯਾਤਰਾ ਭਾਈ ਮਰਦਾਨੇ ਦੇ ਨਾਲ ਕੀਤੀ। ਗੁਰੂ ਨਾਨਕ ਦੀਆਂ ਇਹਨਾਂ ਯਾਤਰਾਵਾਂ ਵਿਚ ਕੁਝ ਐਸੇ ਪਾਂਧੀ ਵੀ ਨਾਲ ਜੁੜਦੇ ਗਏ ਜੋ ਸਤਿਗੁਰ ਤੋਂ ਪ੍ਰਭਾਵਿਤ ਹੋਕੇ ਭਾਈ ਮਰਦਾਨੇ ਦੀ ਤਰ੍ਹਾਂ ਗੁਰੂ ਨਾਨਕ ਦੇ ਰੰਗ ਵਿਚ ਰੰਗੇ ਗਏ। ਪੰਜਾਬੀ ਇਤਿਹਾਸਕਾਰਾਂ ਅਤੇ ਵਿਦਵਾਨਾਂ ਨੂੰ ਗੁਰੂ ਨਾਨਕ ਦੀ ਯੂਰਪ ਯਾਤਰਾ ਦਾ ਪਤਾ ਸੀ। ਉਹਨਾਂ ਨੇ ਇਸ ਦਾ ਵਰਨਣ ਤਾਂ ਕੀਤਾ, ਪਰ ਗੁਰੂ ਨਾਨਕ ਦੀ ਸੱਚੀ ਸੁੱਚੀ ਤੇ ਉੱਚੀ ਘਾਲਣਾ ਦੇ ਸਾਹਮਣੇ ਕਰਾਮਾਤਿਕ ਸਾਖੀਆਂ ਨੂੰ ਤਰਜੀਹ ਦਿੱਤੀ। ੧ਓ ਦੇ ਹਾਮੀ ਅਕਾਲ ਰੂਪ ਬਾਬੇ ਨਾਨਕ ਦੇ ਸੱਚ ਦੇ ਫਲਸਫੇ ਵਿਚੋਂ ਉਹਨਾਂ ਨੂੰ ਤਰਕ, ਦਲੀਲ, ਘਾਲਣਾ ਅਧਿਆਤਮਿਕ ਸਚਾਈ, ਰੂੜੀਵਾਦੀ ਜਾਤੀ-ਵਾਦੀ ਪ੍ਰੰਪਰਾਵਾਂ ਦਾ ਖੰਡਨ, ਸਰਬ ਧਰਮ ਉੱਪਰ ਇਨਸਾਨੀਅਤ ਦੀ ਮੋਹਰ ਲਾਉਣ ਦੀ ਪਹਿਲ ਜੋ ਗੁਰੂ ਨਾਨਕ ਦੇਵ ਜੀ ਨੇ ਕੀਤੀ ਉਹ ਘੱਟ ਹੀ ਨਜ਼ਰ ਆਈ।

ਪੰਜਾਬੀ ਪੁਰਾਤਨ ਗ੍ਰੰਥਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਯੂਰਪ ਯਾਤਰਾ ਦਾ ਵਰਨਣ ਆਉਂਦਾ ਹੈ।

ਬਾਬੇ ਨਾਨਕ ਦੀ ਯੂਰਪ ਅਤੇ ਅਫਰੀਕਾ ਯਾਤਰਾ (ਰਿਕਾਰਡ ਮੁਤਾਬਕ) ਗੁਰਮਤਿ ਪ੍ਰਕਾਸ਼ ਸਫਾ ਨੰਬਰ 407, 408 ਛਾਪਕ ਜੀਵਨ ਸਿੰਘ ਐਂਡ ਚਤਰ ਸਿੰਘ ਗੁਰਮਤ ਪ੍ਰਕਾਸ਼ ਦੇ ਸ਼ਬਦਾਂ ਦਾ ਉਤਾਰਾ ਇਸ ਪ੍ਰਕਾਰ ਹੈ :-

*ਮਦੀਨੇ ਤੋਂ ਤੁਰਕੇ ਗੁਰੂ ਜੀ ਮਿਸਰ ਅਤੇ ਰੂਮ ਸਾਗਰ ਦੇ ਚੌਗਿਰਦੇ ਦੇਸ਼ਾਂ ਵਿਚ ਫਿਰਨ ਲੱਗੇ। ਤੁਰਕੀ ਦੇ ਸ਼ਹਿਰ ਇਸਤਬੋਲ ਵਿਚੋਂ ਦੀ ਹੁੰਦੇ ਹੋਏ ਇਟਲੀ ਦੀ ਰਾਜਧਾਨੀ ਰੂਮ ਵਿਚ ਜਾ ਪਹੁੰਚੇ। ਗੁਰੂ ਜੀ ਸਮੇਂ ਰੂਮ ਸਾਗਰ ਦੇ ਚੌਗਿਰਦੇ ਸਾਰੇ ਦੇਸ਼ ਇਸਲਾਮ ਅਧੀਨ ਸਨ। ਇਟਲੀ, ਸਪੇਨ, ਸਿਸਲੀ, ਫਰਾਂਸ ਦਾ ਕੁਝ ਹਿੱਸਾ, ਤੁਰਕੀ, ਮਿਸਰ, ਇਰਾਨ, ਇਰਾਕ (ਬਗਦਾਦ) ਤੇ ਸ਼ਾਮ ਦੇਸ਼ਾਂ ਵਿਚ ਇਸਲਾਮ ਦਾ ਜ਼ੋਰ ਸੀ। ਇਸਾਈ ਧਰਮ ਕਮਜ਼ੋਰ ਹੋ ਚੁੱਕਾ ਸੀ। ਰਾਜ ਪ੍ਰਬੰਧ ਮੁਸਲਮਾਨਾਂ ਦੇ ਹੱਥ ਵਿਚ ਸੀ। ਰੂਮ ਈਸਾਈ ਧਰਮ (ਕੈਥੋਲਿਕ ਪੋਪਾਂ) ਦੀ ਰਾਜਧਾਨੀ ਹੈ। ਇਹ ਇਟਲੀ ਦੀ ਰਾਜਧਾਨੀ ਹੈ।*

*ਗੁਰੂ ਨਾਨਕ ਜੀ ਸਮੇਂ ਰੂਮ ਵਾਲਿਆਂ ਦੀ ਪਾਤਿਸ਼ਾਹੀ ਦਾ ਬਹੁਤ ਖਿਲਾਰ ਸੀ। ਉਹ ਯੂਰਪ ਦੇ ਅੱਧੇ ਹਿੱਸੇ ਤੇ ਰਾਜ ਕਰਦੇ ਸਨ। ਗੁਰੂ ਜੀ ਨੇ ਈਸਾਈ ਧਰਮ ਦੇ ਪੋਪਾਂ ਤੇ ਪਾਦਰੀਆਂ ਦੀ ਹਾਲਤ ਦੇਖੀ। ਉਹ ਮੁਸਲਮਾਨ ਤੇ ਹਿੰਦੂ ਧਰਮ ਦੇ ਪੁਜਾਰੀਆਂ ਨਾਲੋਂ ਵੀ ਮਾੜੀ ਸੀ। ਉਹ ਸਵਰਗ ਨਰਕ ਦੇ ਮਾਅਫੀਨਾਮੇ ਵੇਚ ਕੇ ਜਨਤਾ ਨੂੰ ਲੁੱਟਦੇ ਸਨ। ਲੋਕਾਂ ਨੂੰ ਭਰਮਾਂ ਵਿਚ ਪਾ ਕੇ ਐਸ਼ ਕਰਦੇ ਸਨ। ਝੂਠ ਧੋਖਾ ਤੇ ਬੇਈਮਾਨੀ ਧਰਮ ਦੇ ਪਰਦੇ ਹੇਠ ਪ੍ਰਫੁੱਲਤ ਹੋ ਰਹੀ ਸੀ। ਗੁਰੂ ਜੀ ਵੱਡੇ ਪੋਪਾਂ ਤੇ ਪਾਦਰੀਆਂ ਨੂੰ ਮਿਲੇ, ਉਹਨਾਂ ਨੂੰ ਨੇਕ ਬਣਨ ਅਤੇ ਪ੍ਰਮਾਤਮਾ ਦੇ ਸੱਚੇ ਰਾਹ ਤੇ ਚੱਲਣ ਦਾ ਉਪਦੇਸ਼ ਦਿੱਤਾ।*

(ਯੂਰਪ ਯਾਤਰਾ ਗੁਰੂ ਨਾਨਕ ਦੇਵ ਜੀ ਗੁਰਮਤਿ ਮਾਰਤੰਡ ਦਾ ਹਵਾਲਾ) ਗਿਆਨੀ ਲਾਲ ਸਿੰਘ ਸੰਗਰੂਰ ਦੀ ਕਿਤਾਬ ਗੁਰਮਤ ਮਾਰਤੰਡ ਪਹਿਲੀ ਵਾਰ 1941 ਵਿਚ ਲਹੌਰ ਬੁੱਕ ਛਾਪ, ਲਾਹੌਰ ਵਿਚ ਛਾਪੀ ਗਈ ਸੀ। 'ਰੂਮ ਵਿਖੇ ਉਪਦੇਸ਼' ਸਫਾ ਨੰਬਰ 127 ਗੁਰੂ ਜੀ ਨੇ ਰੋਮ ਦੇ ਪੋਪਾਂ ਨੂੰ ਇਹ ਉਪਦੇਸ਼ ਕੀਤਾ ਉਹ ਸੰਦੇਸ਼ ਦੇਣ ਲਈ ਜਾ ਮਰ ਗਏ ਪ੍ਰਾਣੀਆਂ ਨੂੰ ਰਸਦ ਆਦਿ ਪਹੁੰਚਾਉਣ ਲਈ ਲੋਕਾਂ ਨੂੰ ਜੋ ਠੱਗਦੇ ਹੋ ਇਹ ਤੁਹਾਡਾ ਪਖੰਡ ਹੈ। ਕਰਤਾਰ ਅੱਗੇ ਇਸ ਦਾ ਹਿਸਾਬ ਦੇਣਾ ਪਵੇਗਾ।

ਨੋਟ :- ਰੂਮ (ਰੋਮਾ) ਯੂਰਪ ਦੇ ਮੁਲਕ ਇਟਲੀ ਵਿਚ ਪ੍ਰਸਿੱਧ ਤੇ ਧਾਰਮਿਕ ਰੋਮਨ ਕੈਥੋਲਿਕ ਚਰਚ (ਇਸਾਈ ਮੱਤ ਇਕ ਫਿਰਕਾ) ਇਹ ਮੁਲਕ ਈਸਾਈ ਧਰਮ ਦਾ ਇਕ ਗੜ੍ਹ ਹੈ। ਜਿਸ ਤਰ੍ਹਾਂ ਮੁਸਲਮਾਨ ਮੱਕੇ ਨੂੰ ਪੂਜਦੇ ਤੇ ਇੱਜਤ ਕਰਦੇ ਹਨ। ਇਸੇ ਤਰ੍ਹਾਂ ਇਟਲੀ ਦਾ ਇਹ ਸ਼ਹਿਰ ਈਸਾ ਮਸੀਹ ਦਾ ਗੜ੍ਹ ਹੈ ਜਿਸ ਦਾ ਜਨਮ ਯੈਰੋਸ਼ਲਮ (ਬੈਤਲਹਮ) ਵਿਖੇ ਹੋਇਆ ਸੀ।

ਗੁਰੂ ਸਾਹਿਬ ਨੇ ਰੋਮ ਦੇ ਪੋਪਾਂ ਨੂੰ ਇਸ ਪ੍ਰਕਾਰ ਉਪਦੇਸ਼ ਦਿੱਤਾ :-

ਜੇ ਮੋਹਾਕਾ ਘਰਿ ਮੁਹੈ ਘਰੁ ਮੁਹਿ ਪਿਤਰੀ ਦੇਇ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥

**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥**

**ਨਾਨਕ ਅਗੈ ਸੋ ਮਿਲੈ ਜੇ ਖਟੇ ਘਾਲੇ ਦੇਇ॥**

**(ਵਾਰ ਆਸਾ ਮਹਲਾ 1, SGGS ਸਫਾ ਨੰਬਰ 472)**

ਗੁਰੂ ਜੀ ਨੇ ਫੁਰਮਾਇਆ ਕਿ ਤੁਹਾਡਾ ਇਹ ਖਿਆਲ ਗਲਤ ਹੈ ਕਿ ਹਜ਼ਰਤ (ਪੈਰੋਕਾਰ ਚੇਲਿਆਂ) ਦੇ ਸਾਰੇ ਪਾਪਾਂ ਨੂੰ ਚੁੱਕ ਕੇ ਲੈ ਗਏ ਹਨ ਜਾਂ ਈਸਾ ਜੀ ਉੱਪਰ ਨਿਸ਼ਚਾ ਰੱਖੇਗਾ ਤਾਂ ਸਾਰੇ ਪਾਪ ਨਸ਼ਟ ਹੋ ਜਾਣਗੇ। ਜਾਂ ਰੱਬ ਪਾਸੋਂ ਬਖਸ਼ਵਾ ਦੇਣਗੇ।

ਗੁਰੂ ਜੀ ਨੇ ਫੁਰਮਾਇਆ:

**ਸਰਬ ਨਿਰੰਤਰਿ ਆਪੇ ਆਪਿ॥ ਕਿਸੈ ਨ ਪੂਛੈ ਬਖਸੇ ਆਪਿ॥**

**(ਰਾਗ ਆਸਾ ਮਹਲਾ 1, SGGS ਸਫਾ ਨੰਬਰ 412)**

ਗੁਰੂ ਜੀ ਦਾ ਉਪਦੇਸ਼ ਸੁਣ ਕੇ ਬਹੁਤ ਸਾਰੇ ਲੋਕਾਂ ਨੂੰ ਗਿਆਨ ਹੋ ਗਿਆ। ਰਾਜੇ ਅਤੇ ਅਮੀਰ ਪੋਪਾਂ ਦੇ ਅਧੀਨ ਸਨ। ਪੋਪ ਲੋਕਾਂ ਤੋਂ ਪੈਸੇ ਲੈ ਕੇ ਉਹਨਾਂ ਨੂੰ ਪਟਾ ਵੀ ਲਿਖਕੇ ਦਿੰਦੇ ਸਨ। ਪੋਪਾਂ ਨੂੰ ਅਦਾਲਤਾਂ ਸਜ਼ਾ ਵੀ ਨਹੀਂ ਦੇ ਸਕਦੀਆਂ ਸਨ। ਗੁਰੂ ਜੀ ਦੇ ਪ੍ਰਚਾਰ ਨਾਲ ਸੁਧਾਰ ਹੋਣ ਲੱਗ ਪਿਆ। ਗੁਰੂ ਜੀ ਦੇ ਪ੍ਰਚਾਰ ਦੇ ਅਸਰ ਨਾਲ ਮਾਰਟਿਨ ਲੂਥਰ ਨਾਮੀ ਵਿਦਵਾਨ ਨੇ ਉਥੇ ਸੁਧਾਰ ਦਾ ਝੰਡਾ ਉਠਾਇਆ। (ਇਥੇ ਮਾਰਟਿਨ ਲੂਥਰ ਦੇ ਪੈਦਾ ਹੋਣ ਦੀ ਤਰੀਕ 1517 ਦਿੱਤੀ ਗਈਹੈ ਜੋ ਗਲਤ ਹੈ) ਇਸ ਨੇ ਆਖਿਆ ਪੋਪ ਮੁਕਤੀ ਦਾਤਾ ਨਹੀਂ ਹਨ ਨਾਂ ਹੀ ਇਹ ਰੱਬ ਦੇ ਪੁੱਤਰ ਹਨ। ਇਸ ਨੂੰ ਪੋਪਾਂ ਨੇ ਬਹੁਤ ਦੁਖੀ ਕਰ ਦਿੱਤਾ ਪਰ ਇਸ ਨੇ ਸਚਾਈ ਦਾ ਪੱਖ ਫੜੀ ਰੱਖਿਆ ਤੇ ਨਿਰਭੈ ਹੋ ਕੇ ਪ੍ਰਚਾਰ ਕਰਦਾ ਰਿਹਾ। ਇਹ ਸਭ ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਦਾ ਅਸਰ ਸੀ। ਯੂਰਪ ਵਿਚ ਜੋ ਪੋਪਾਂ ਦੇ ਪਖੰਡਾਂ ਦੇ ਖਿਲਾਫ ਲਹਿਰ ਚੱਲੀ ਸੀ। ਮਾਰਟਿਨ ਲੂਥਰ ਦੇ ਪ੍ਰਚਾਰ ਦਾ ਇਹ ਅਸਰ ਹੋਇਆ ਕਿ ਯੂਰਪ ਵਿਖੇ ਪਰੋਟੈਸਟੈਂਟ ਭਾਵ ਇਹਨਾਂ ਖਿਆਲਾਂ ਦੇ ਦਸ ਬਾਰਾਂ ਕਰੋੜ ਦੀ ਤਾਦਾਦ ਵਿਚ ਆਦਮੀ ਪੈਦਾ ਹੋ ਗਏ।

ਉੱਪਰ ਦਿੱਤੇ ਤੱਥ ਸਾਡੇ ਪੁਰਾਤਨ ਗ੍ਰੰਥਾਂ ਵਿਚ ਸਾਖੀਆਂ ਰਾਹੀਂ ਮੌਜੂਦ ਸਨ। ਗੁਰਬਾਣੀ ਦਾ ਇਲਾਹੀ ਕੀਰਤਨ ਸਾਡੀ ਰਗ-ਰਗ ਵਿਚ ਵੱਸਿਆ ਹੋਇਆ ਹੈ। ਬਹੁਤੇ ਪਾਦਰੀਆਂ ਬਾਬੇ ਨਾਨਕ ਦੇ ਸੱਚ ਮਾਰਗ ਨੂੰ ਪੁਰਾਣੀਆਂ ਰੂੜੀਵਾਦੀ ਹਿੰਦੂ ਪ੍ਰੰਪਰਾਵਾਂ ਦਾ ਪਟਾਰਾ ਕਹਿ ਕੇ ਭੰਡਿਆ ਵੀ ਤੇ ਚਰਚ ਨੇ ਮਾਰਟਿਨ ਲੂਥਰ ਦੀਆਂ ਰਚਨਾਵਾਂ ਤੇ ਬੈਨ ਵੀ ਲਗਾਇਆ। ਕੁਝ ਯੂਰਪੀ ਕਿਤਾਬਾਂ ਜਿਹਨਾਂ ਵਿਚ ਗੁਰੂ ਨਾਨਕ ਦੀ ਯੂਰਪੀਅਨ ਫੇਰੀ ਦਾ ਜ਼ਿਕਰ ਸੀ ਉਹਨਾਂ ਦੀ ਵਿਕਰੀ ਤੇ ਵੀ ਚਰਚ ਨੇ ਪਬੰਦੀ ਲਗਵਾ ਦਿੱਤੀ ਸੀ। ਗੁਰਬਾਣੀ ਦੇ ਨਾਲ ਨਾਲ ਗੁਰੂ ਇਤਿਹਾਸ, ਗੁਰੂ ਨਾਨਕ ਦੀਆਂ ਯਾਤਰਾਵਾਂ ਉਹਨਾਂ ਦੇ ਪਾਏ ਪੂਰਨਿਆਂ ਦੀ ਖੋਜ ਅਤੀ ਜਰੂਰੀ ਅਤੇ ਸਿੱਖ ਜਗਤ ਦਾ ਫਰਜ਼ ਵੀ ਹੈ।

# ਸੱਚ, ਤੱਥ ਅਤੇ ਗੁਰੂ ਨਾਨਕ

ਸਤਿਗੁਰੂ ਨਾਨਕ ਦੀ ਵੱਡੀ ਭੈਣ ਬੀਬੀ ਨਾਨਕੀ ਦਾ ਅਤੇ ਭਣਵਈਏ ਜੈ ਰਾਮ ਜੀ ਦਾ ਅਕਾਲ ਚਲਾਣਾ 1518 ਵਿਚ ਹੋਇਆ। ਇਹਨਾਂ ਦਾ ਸੰਸਕਾਰ ਗੁਰੂ ਨਾਨਕ ਦੇਵ ਜੀ ਨੇ ਖੁਦ ਕੀਤਾ। ਇਸ ਤੋਂ ਬਾਅਦ ਹੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਚੌਥੀ ਉਦਾਸੀ ਸ਼ੁਰੂ ਕੀਤੀ। ਇਹ ਸਮਾਂ ਜਾਂ ਤਾਂ 1518 ਦੇ ਅਖੀਰਲੇ ਮਹੀਨੇ ਸਨ ਜਾਂ ਫਿਰ 1519 ਦਾ ਸ਼ੁਰੂਆਤੀ ਸਮਾਂ ਸੀ। ਇਹ ਤੱਥ ਵੀ ਸੱਚ ਹੈ ਕਿ ਗੁਰੂ ਨਾਨਕ ਦੇਵ ਜੀ ਮੱਕਾ 1519 ਵਾਲੇ ਹਜ਼ ਤੇ ਹੀ ਪਹੁੰਚੇ। 1519 ਵਾਲਾ ਹਜ਼ 1 ਦਸੰਬਰ ਤੋਂ ਲੈਕੇ 5 ਦਸੰਬਰ ਤੱਕ ਹੀ ਬਣਦਾ ਹੈ। ਹਿਜ਼ਰੀ ਦਾ ਇਹ ਸਾਲ 8 ਡੂਹ ਹਿਜ਼ਾ ਤੋਂ 12 ਡੂਹ ਹਿਜ਼ਾ (ਹਿਜਰੀ ਦਾ ਵੀ 12ਵਾਂ ਮਹੀਨਾ) 925 ਹਿਜਰੀ ਬਣਦਾ ਹੈ। ਸੁਲਤਾਨਪੁਰ ਤੋਂ ਆਪਣੀ ਚੌਥੀ ਉਦਾਸੀ ਸ਼ੁਰੂ ਕਰਕੇ ਬਾਬਾ ਨਾਨਕ ਸੂਫੀ ਪੀਰਾਂ ਫਕੀਰਾਂ ਨੂੰ ਮਿਲਦੇ ਹੋਏ ਲੱਖਪਤ ਪਹੁੰਚੇ। ਲੱਖਪਤ ਤੋਂ ਹਿੰਗਲਾਜ, ਫਿਰ ਇਥੋਂ ਸੋਨਮਿਆਨੀ ਫਿਰ ਸਮੁੰਦਰੀ ਜਹਾਜ਼ ਵਾਇਆ ਅਦਨ, ਜੱਦਾ (ਸਾਊਦੀ ਅਰਬ) ਲਈ ਚੱਲ ਪਏ। ਅੱਜ ਤੱਕ ਇਹੀ ਵਿਚਾਰ ਸਿੱਖ ਜਗਤ ਦੇ ਸਾਹਮਣੇ ਆਇਆ ਹੈ। ਉਪਰੋਕਤ ਸਮਾਂ 1 ਸਾਲ ਦੇ ਲਗਭਗ ਬਣਦਾ ਹੈ। 1520 ਈਸਵੀ ਵਿਚ ਗੁਰੂ ਨਾਨਕ ਦੇਵ ਜੀ ਯੂਰਪ ਦੇ ਦੌਰੇ ਤੇ ਸਨ ਇਥੇ ਕੁਝ ਮਹੀਨੇ ਪਹਿਲੇ ਉਹਨਾਂ ਦੇ ਪ੍ਰਚਾਰਕ ਦੌਰੇ ਤੇ ਅੱਗੇ ਜਾ ਕੇ ਵਰਣਨ ਕਰਾਂਗਾ। 1521 ਵਿਚ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਚ ਆ ਕੇ ਵੱਸ ਗਏ ਸਨ।

ਇਤਿਹਾਸਕਾਰ ਗੰਡਾ ਸਿੰਘ ਇਹ ਮੰਨਣ ਨੂੰ ਤਿਆਰ ਨਹੀਂ ਕਿ ਗੁਰੂ ਨਾਨਕ ਵਰਗਾ ਪ੍ਰਚਾਰਕ ਜਨਵਰੀ 1519 ਤੋਂ ਲੈ ਕੇ ਮੱਕਾ ਦੀ ਯਾਤਰਾ ਜੋ ਵੱਧ ਤੋਂ ਵੱਧ 3-4 ਮਹੀਨੇ ਦੀ ਬਣਦੀ ਹੈ। ਅਪ੍ਰੈਲ ਤੋਂ ਦਸੰਬਰ ਤੱਕ ਦਾ ਸਮਾਂ ਸਿਰਫ ਮੱਕਾ ਵਿਚ ਹੀ ਗੁਜ਼ਾਰ ਦਿੱਤਾ ਹੋਵੇ। ਇਹ ਸਮਾਂ ਗੁਰੂ ਨਾਨਕ ਜੀ ਅਫਰੀਕੀ ਦੇਸ਼ਾਂ ਵਿਚ ਵਿਚਰਦੇ ਰਹੇ।

ਗੁਰੂ ਨਾਨਕ ਦੇਵ ਜੀ ਦੇ ਅਫਰੀਕੀ ਮੁਲਕਾਂ ਵਿਚ ਜੋ ਤੱਥ ਸਾਹਮਣੇ ਆਉਂਦੇ ਹਨ। ਕੀ ਗੁਰੂ ਨਾਨਕ ਦੇਵ ਜੀ ਜੱਦਾ ਪਹੁੰਚਣ ਦੀ ਬਜਾਏ ਅਫਰੀਕਾ ਦੇ

ਕਿਸੇ ਪੋਰਟ ਤੇ ਉੱਤਰੇ ਹੋਣ? ਇਕ ਸਿੱਖ ਵਿਦਵਾਨ ਨੇ ਇਸ ਤਰ੍ਹਾਂ ਦੇ ਵਿਚਾਰ ਪਹਿਲਾਂ ਵੀ ਪੇਸ਼ ਕੀਤੇ ਹਨ। ਇਸ ਤੱਥ ਤੇ ਖੋਜ ਕਰਨ ਦੀ ਲੋੜ ਹੈ। ਇਕ ਵਿਚਾਰ ਅਨੁਸਾਰ ਮੱਕੇ ਵਾਲੀ ਯਾਤਰਾ ਤੋਂ ਪਹਿਲਾਂ ਹੀ ਬਾਬਾ ਨਾਨਕ ਅਫਰੀਕੀ ਮੁਲਕਾਂ ਅੰਦਰ ਗਏ। ਮਿਸਰ ਵੀ ਅਫਰੀਕੀ ਖਿੱਤੇ ਦੇ ਅੰਦਰ ਹੀ ਆਉਂਦਾ ਹੈ। ਉਹ ਸਮਾਂ ਨਵੰਬਰ 1519 ਤੋਂ ਪਹਿਲਾਂ ਦਾ ਸੀ। 1520 ਈਸਵੀ ਵਿਚ ਗੁਰੂ ਨਾਨਕ ਦੇਵ ਜੀ ਦੇ ਯੂਰਪ ਦਾਖਲੇ ਦੇ ਠੋਸ ਸਬੂਤ ਮੌਜੂਦ ਹਨ।

ਗੁਰੂ ਨਾਨਕ ਦੇਵ ਜੀ ਦਾ ਅਫਰੀਕੀ ਦੇਸ਼ਾਂ ਵਿਚ ਵਿਚਰਨਾ ਹੇਠ ਲਿਖੇ ਤੱਥਾਂ ਤੇ ਅਧਾਰਿਤ ਹੈ।

## ਯੁਗੰਡਾ

ਕੰਪਾਲਾ ਤੋਂ 24 ਮੀਲ ਦੂਰ ਇਕ ਪਿੰਡ ਦਾ ਨਾਮ ਬਾਬ ਨਾਨਕਾ ਹੈ। ਇਹ ਟਬੋਰਾ ਰੇਲਵੇ ਸਟੇਸ਼ਨ ਤੋਂ 12 ਮੀਲ ਦੀ ਦੂਰੀ ਤੇ ਹੈ। ਸਥਾਨਿਕ ਲੋਕਾਂ ਦੇ ਮੁਤਾਬਿਕ ਇਕ ਪਵਿੱਤਰ ਰੱਬ ਦਾ ਬੰਦਾ ਇਥੇ ਆਇਆ ਸੀ ਜੋ ਉਹਨਾਂ ਦਾ ਆਪਣਾ, ਭਾਵ ਲੋਕਲ ਨਹੀਂ ਸੀ। ਅਫਰੀਕਾ ਦੀ ਲੋਕਲ ਬੋਲੀ ਵਿਚ ਪਿਤਾ ਨੂੰ ਬਾਬਾ, ਬਾਵਾ ਕਹਿ ਕੇ ਪੁਕਾਰਿਆ ਜਾਂਦਾ ਹੈ। ਇਹ ਸ਼ਬਦ ਮਿਸਰ, ਯੁਗੰਡਾ ਵਿਚ ਆਮ ਪ੍ਰਚਲਤ ਹੈ। ਸਾਊਦੀ ਅਰਬ ਵਿਚ ਵੀ ਪਿਤਾ ਨੂੰ ਬਾਵਾ ਕਹਿਕੇ ਹੀ ਪੁਕਾਰਿਆ ਜਾਂਦਾ ਹੈ।

ਕੰਪਾਲਾ ਤੋਂ ਕੁਝ ਹੀ ਕਿਲੋਮੀਟਰ ਦੂਰ ਇਕ ਜਗ੍ਹਾ ਹੈ ਜਿਸ ਦਾ ਨਾਂ ਬਾਮੂ ਨਾਨਕਾ ਹੈ। ਇਥੋਂ ਇਕ ਪਾਣੀ ਦਾ ਚਸ਼ਮਾ ਹੈ ਜੋ ਇਕ ਖਾਸ ਕਿਸਮ ਦੀ ਲੱਕੜੀ ਆਦਿ ਨਾਲ ਢਕਿਆ ਹੋਇਆ ਹੈ। ਲੋਕਲ ਯੁਗੰਡਾ ਦੇ ਲੋਕਾਂ ਮੁਤਾਬਿਕ ਇਥੇ ਵੀ ਕੋਈ ਵਿਦੇਸ਼ੀ ਆਇਆ ਸੀ। ਇਸ ਜਗ੍ਹਾ ਤੇ ਬੈਠ ਕੇ ਉਸ ਨੇ ਉਪਦੇਸ਼ ਦਿੱਤਾ ਸੀ। ਇਸ ਇਲਾਕੇ ਵਿਚ ਦੂਰ-ਦੂਰ ਤੱਕ ਕੋਈ ਵੀ ਪਾਣੀ ਦਾ ਸੋਮਾ ਨਹੀਂ ਹੈ। ਇਸ ਸੋਮੇ ਦਾ ਪਾਣੀ ਲੋਕਾਂ ਨੂੰ ਹੱਥ ਧੋਣ ਜਾਂ ਪੀਣ ਲਈ ਨਹੀਂ ਦਿੱਤਾ ਜਾਂਦਾ, ਸਿਰਫ ਅੰਮ੍ਰਿਤ ਦੇ ਤੌਰ ਤੇ ਹੀ ਦਿੱਤਾ ਜਾਂਦਾ ਹੈ। ਇਸ ਜਗ੍ਹਾ ਦੀ ਕੁਝ ਸਿੱਖਾਂ ਨੇ ਯਾਤਰਾ ਵੀ ਕੀਤੀ ਹੈ ਅਤੇ ਫੋਟੋ ਵੀ ਮੌਜੂਦ ਹਨ। ਇਹ ਵੀ ਕਿਹਾ ਜਾਂਦਾ ਹੈ ਕਾਬਾਕਾਸ (ਰਵਾਇਤੀ ਰਾਜੇ) ਯੁਗੰਡਾ ਦੀ ਗੱਦੀ ਤੋਂ ਬੈਠਨ ਤੋਂ ਪਹਿਲਾਂ ਇਸ ਜਗ੍ਹਾ ਤੋਂ ਅਸ਼ੀਰਵਾਦ ਲੈਣ ਲਈ ਆਉਂਦੇ ਸਨ। ਸਾਖੀਆਂ ਵਿਚ ਵੀ ਭਾਈ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਸੀ ਕਿ ਲੋਕਲ ਲੋਕਾਂ ਦੇ ਵਾਲ ਘੁੰਗਰਾਲੇ ਕਿਉਂ ਹਨ। ਇਸ ਨੂੰ ਵੀ ਅਫਰੀਕੀ ਖਿੱਤੇ ਵਿਚ ਗੁਰੂ ਨਾਨਕ ਦੇਵ ਜੀ ਦੀ ਯਾਤਰਾ ਦਾ ਇਸ਼ਾਰਾ ਸਮਝਿਆ ਜਾਂਦਾ ਹੈ। ਸੁਰਿੰਦਰ ਸਿੰਘ ਕੋਹਲੀ ਨੇ ਆਪਣੀ ਕਿਤਾਬ ਵਿਚ ਵੀ ਗੁਰੂ ਨਾਨਕ ਦੇਵ ਜੀ ਦੀ ਅਫਰੀਕਾ ਯਾਤਰਾ ਦਾ ਜ਼ਿਕਰ ਕੀਤਾ ਹੈ।

## ਗੁਰੂ ਨਾਨਕ ਦੇਵ ਜੀ ਦੀ ਅਫਰੀਕਾ ਯਾਤਰਾ

ਗੁਰੂ ਨਾਨਕ ਦੇਵ ਜੀ ਜਬੂਟੀ (Dijibuti) ਤੋਂ ਐਡੀਸਬਾਬਾ (Adisbaba) ਗਏ। ਇਹ ਇਥੋਪੀਆ ਵਿਚ ਹੈ। ਸਿੱਖ ਪੁਰਾਤਨ ਕਿਤਾਬਾਂ ਵਿਚ ਇਸ ਨੂੰ ਅਬੈਆਸੀਨੀਆ (Abayssinia) ਲਿਖਿਆ ਹੋਇਆ ਹੈ। ਇਥੇ ਗੁਰੂ ਨਾਨਕ ਦੇਵ ਜੀ ਕੁਝ ਦਿਨ ਰੁਕੇ ਅਤੇ ਫਿਰ ਮੋਗਾਡਿਸ਼ੂ (Mogadishu ਸੋਮਾਲੀਅਨ ਲਈ (ਯਾਕਾ) ਘੋੜਾ ਗੱਡੀ ਰਾਹੀਂ ਚੱਲ ਪਏ। ਫਿਰ ਸਤਿਗੁਰੂ ਜੀ ਕੀਨੀਆ ਵਿਚ ਦਾਖਲ ਹੋਏ ਨੈਰੋਬੀ ਤੋਂ ਚੱਲ ਕੇ ਸਤਿਗੁਰੂ ਨਾਨਕ ਦਰ-ਇਸ-ਸਲਾਮ (Dar-es-Salam) ਤਨਜ਼ਾਨੀਆ (Tanzania) ਪਹੁੰਚੇ। ਮੱਖਣ ਸ਼ਾਹ ਲੁਬਾਣੇ ਦੇ ਵਡੇਰੇ ਅਫਰੀਕੀ ਖਿੱਤੇ ਵਿਚ ਤਜ਼ਾਰਤ ਕਰਦੇ ਸਨ ਜੋ ਗੁਰੂ ਨਾਨਕ ਦੇ ਸਿੱਖ ਸਨ।

ਦਰ-ਇਸ-ਸਲਾਮ ਤੋਂ ਗੁਰੂ ਜੀ ਟਬੋਰਾ ਪਹੁੰਚੇ। ਇਥੇ ਸਤਿਗੁਰੂ ਨਾਨਕ ਦੇ ਪਹੁੰਚਣ ਦੇ ਚਿੰਨ੍ਹ ਹਨ ਜਿਨ੍ਹਾਂ ਦਾ ਜ਼ਿਕਰ ਉੱਪਰ ਹੋ ਚੁੱਕਾ ਹੈ। ਸਤਿਗੁਰੂ ਨਾਨਕ ਲੀਰਾ-ਗੁਲੂ ਆਇਟਕ (Lira-Gulu, Aitak) ਵਿਚੋਂ ਦੀ ਹੋ ਕੇ ਗੁਜ਼ਰੇ। ਫਿਰ ਗੁਰੂ ਜੀ ਸੁਡਾਨ ਵਿਚ ਦਾਖਲ ਹੋਏ।

ਪੁਰਾਤਨ ਸਾਖੀਆਂ ਅਤੇ ਇਤਿਹਾਸ ਵਿਚ ਹਬਸ਼ ਵਲਾਇਤ (Habsh Viliyat) ਤੇ ਹਬਸ਼ਾ ਦੇਸ਼ਾ (Habsha Desha) ਦਾ ਜ਼ਿਕਰ ਆਉਂਦਾ ਹੈ। ਇਹ ਸੁਡਾਨ ਅਤੇ ਹੋਰ ਅਫਰੀਕੀ ਦੇਸ਼ਾਂ ਦਾ ਜ਼ਿਕਰ ਹੈ। ਸੁਡਾਨ ਵਿਚ ਸਤਿਗੁਰੂ ਨਾਨਕ ਦੇਵ ਜੀ ਨਿਰਮੂਲਾ, ਬੋਰ, ਕੁਸ਼ਤੀ (Nirmula, Bor, kushti) ਤੋਂ ਹੁੰਦੇ ਖਾਰਤੂਮ (Khartoum) ਪਹੁੰਚੇ। ਇਥੇ ਕੁਝ ਦਿਨ ਰੁਕਣ ਤੋਂ ਬਾਅਦ ਸਤਿਗੁਰੂ ਨਾਨਕ ਜੀ ਘੋੜਾ ਗੱਡੀ (Yakka) ਰਾਹੀਂ ਡੋਂਗੋਲਾ (Dangola) ਪਹੁੰਚੇ। ਗੁਰੂ ਨਾਨਕ ਦੇਵ ਜੀ ਵਾਦੀ ਹਫਜਾ (Hafza) ਤੋਂ ਮਿਸਰ ਗਏ। ਸਤਿਗੁਰੂ ਨਾਨਕ ਮਿਸਰ ਵਿਚ ਇਸਨਾ (Isna) ਨਾਂ ਦੀ ਜਗ੍ਹਾ ਤੇ ਗਏ। ਸੋਹਾਗ ਅਤੇ ਅਸਯੂਤ (Sohag & Asyut) ਹੁੰਦੇ ਹੋਏ ਸਤਿਗੁਰੂ ਨਾਨਕ ਜੀ ਕਾਹਿਰਾ (Cairo) ਕਾਹਿਰਾ ਪਹੁੰਚੇ। ਕਾਹਿਰਾ (Cairo) ਵਿਚ ਗੁਰੂ ਨਾਨਕ ਦੇ ਪਹੁੰਚਣ ਦੇ ਚਿੰਨ੍ਹ ਮੌਜੂਦ ਹਨ। ਸਟੇਸ਼ਨ ਵਲੀ ਅਲਹਿੰਦ ਦੇ ਨਾਮ ਨਾਲ ਇਕ ਪਲੇਟਫਾਰਮ ਹੈ। ਦੂਸਰੇ ਵਿਸ਼ਵ ਯੁੱਧ ਦੌਰਾਨ ਵੀ ਗੁਰੂ ਨਾਨਕ ਜੀ ਦੇ ਨਾਮ ਦਾ ਸ਼ਿਲਾਲੇਖ ਸਿੱਖ ਫੌਜੀਆਂ ਵਲੋਂ ਦੇਖਿਆ ਗਿਆ ਸੀ, ਜੋ ਮਿਸਰ ਦੇ ਰਸਤ ਸੁਡਾਨ ਗਏ ਸਨ, ਦਾ ਜ਼ਿਕਰ ਸੁਰਿੰਦਰ ਸਿੰਘ ਕੋਹਲੀ ਨੇ ਆਪਣੀ ਕਿਤਾਬ Travels Of Guru Nanak ਵਿਚ ਕੀਤਾ ਹੈ। ਕਾਹਿਰਾ (Cairo) ਗੁਰੂ ਜੀ ਕੁਝ ਦਿਨ ਰੁਕੇ ਅਤੇ ਫਿਰ ਅਲੈਗਜੈਂਡਰੀਆ (Alexandria) ਗਏ ਤੇ ਵਾਪਸ ਕਾਹਿਰਾ (Cairo) ਆ ਗਏ। ਕਾਇਰੋ (ਕਾਹਿਰਾ) ਤੋਂ ਗੁਰੂ ਜੀ ਬੇਨੀ ਗਏ। ਬੇਨੀ ਤੋਂ ਰਾਸ ਅਲਗਰੀਬ (Ras Al-Gharib) ਅਤੇ ਫਿਰ ਲਕਸਰ (Luxer) ਗਏ। ਦਰ-ਇਸ-ਸਲਾਮ ਤੋਂ ਕਾਹਿਰੇ ਤੱਕ ਦਾ ਸਫਰ ਗੁਰੂ ਨਾਨਕ

ਜੀ ਨੇ ਨੀਲ ਦਰਿਆ ਦੇ ਨਾਲ-ਨਾਲ ਹੀ ਕੀਤਾ ਸੀ। ਨੀਲ ਘਾਟੀ ਦੀ ਸੱਭਿਅਤਾ ਪੁਰਾਤਨ ਹੈ ਤੇ ਭਾਰਤੀ ਲੋਕ ਇਸ ਬਾਰੇ ਜਾਣਦੇ ਸਨ।

ਅਫਰੀਕੀ ਖੇਤਰ ਦੀ ਯਾਤਰਾ ਦੇ ਆਖਿਰ ਵਿਚ ਸਤਿਗੁਰੂ ਨਾਨਕ ਜੀ ਬਿਰੀਨੇਸ (Berenace) ਹੁੰਦੇ ਹੋਏ ਪੋਰਟ ਸੁਡਾਨ ਦੇ ਸਮੁੰਦਰੀ ਕਿਨਾਰੇ ਤੇ ਪਹੁੰਚੇ। ਪੋਰਟ ਸੁਡਾਨ ਪਹੁੰਚ ਕੇ ਗੁਰੂ ਜੀ ਕੁਝ ਚਿਰ ਇਥੇ ਰੁਕੇ ਅਤੇ ਫਿਰ ਸਮੁੰਦਰੀ ਜਹਾਜ਼ ਰਾਹੀਂ ਜੱਦਾ ਲਈ ਚੱਲ ਪਏ। ਇਥੇ ਹੀ ਗੁਰੂ ਨਾਨਕ ਨੇ ਇਹਰਾਮ (ਹੱਜ ਕਰਨ ਵਾਲਾ ਬਸਤਰ) ਧਾਰਨ ਕੀਤਾ ਸੀ। ਜੱਦਾ ਤੋਂ ਮੱਕਾ, ਮੱਕਾ ਤੋਂ ਮਦੀਨਾ ਪਹਿਲੇ ਭਾਗ ਵਿਚ ਲਿਖਿਆ ਜਾ ਚੁੱਕਾ ਹੈ।

## ਭੂਗੋਲਿਕ ਸਥਿਤੀ 1514-1526 ਈਸਵੀ

ਕਿਸੇ ਵੀ ਖਿੱਤੇ ਦੀ ਰਾਜਸੀ ਸਥਿਤੀ ਜਾਨਣ ਲਈ ਉਥੇ ਦੀ ਭੂਗੋਲਿਕ ਸਥਿਤੀ ਨੂੰ ਸਮਝਣਾ ਬਹੁਤ ਹੀ ਜਰੂਰੀ ਹੋ ਜਾਂਦਾ ਹੈ। ਇਹ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ 1519 ਦਸੰਬਰ ਮਹੀਨੇ ਵਿਚ ਸਤਿਗੁਰੂ ਨਾਨਕ ਜੀ ਮੱਕਾ ਵਿਚ ਮੌਜੂਦ ਸਨ। ਉਸ ਸਮੇਂ ਇਸਲਾਮ ਦੇ ਤਿੰਨ ਧਾਰਮਿਕ ਕੇਂਦਰ ਮੱਕਾ, ਮਦੀਨਾ, ਬਗਦਾਦ, ਤੁਰਕੀ ਦੇ ਅੰਪਾਇਰ ਸਿਲਮ (Selim) ਦੇ ਅਧੀਨ ਸਨ। ਸਿਲਮ ਨੇ ਆਪਣੇ ਆਪ ਨੂੰ ਮੱਕਾ ਮਦੀਨਾ ਅਤੇ ਬਗਦਾਦ ਦਾ ਖਲੀਫਾ ਵੀ ਘੋਸ਼ਿਤ ਕਰ ਰੱਖਿਆ ਸੀ।

1519 ਵਿਚ ਤੁਰਕੀ ਦੇ ਅੰਪਾਇਰ ਦੀਆਂ ਹੱਦਾਂ ਅਫਰੀਕੀ ਖਿੱਤੇ ਵਿਚ ਅਲਜੀਰੀਆ ਤੋਂ ਸ਼ੁਰੂ ਹੋ ਕੇ ਲੀਬੀਆ, ਮਿਸਰ, ਸਾਉਦੀ ਅਰਬ ਦਾ ਲਾਲ ਸਮੁੰਦਰ ਦੇ ਨਾਲ-ਨਾਲ (ਜੱਦਾ, ਮੱਕਾ, ਮਦੀਨਾ, ਹਾਇਲ) (ਨੋਟ :- ਸਾਉਦੀ ਅਰਬ ਦੀ ਅਜੋਕੀ ਰਾਜਧਾਨੀ ਰਿਆਦ ਤੇ ਅੰਪਾਇਰ ਸਿਲਮ ਦਾ ਕਬਜ਼ਾ ਨਹੀਂ ਸੀ) ਇਸ ਜੱਦਾ ਤੋਂ 1000 ਕਿਲੋਮੀਟਰ ਦੂਰ ਹੈ। ਜੋਰਡਨ, ਸੀਰੀਆ, ਫਲਸਤੀਨ, ਤੁਰਕੀ, ਗਰੀਸ, ਅਲਬਾਨੀਆ, ਮੈਸੀਡੋਨੀਆ ਨਾਂ ਦਾ ਇਕ ਹਿੱਸਾ ਯੁਗੋਸਲਾਵੀਆ, ਬੋਸਨੀਆ, ਬੁਲਗਾਰੀਆ, ਰੁਮਾਨੀਆ, ਇਰਾਕ, ਇਰਾਨ ਦਾ ਵੱਡਾ ਹਿੱਸਾ ਅਰਮੀਨੀਆ, ਅਜਰਬੈਜਾਨ। ਕਾਲੇ ਸਾਗਰ ਦੇ ਭਾਗ ਤੋਂ ਵੀ ਜ਼ਿਆਦਾ ਸਮੁੰਦਰੀ ਤੱਟ ਦਾ ਇਲਾਕਾ ਕੈਸਪੀਅਨ ਸਾਗਰ ਅਤੇ ਖਾੜੀ ਫਾਰਸ ਤੱਕ ਵੀ ਤੁਰਕੀ ਅੰਪਾਇਰ ਦੀਆਂ ਹੱਦਾਂ ਸਨ।

## ਗੁਰੂ ਨਾਨਕ ਜੀ ਦੀ ਅੰਪਾਇਰ ਸਿਲਮ ਨਾਲ ਮੁਲਾਕਾਤ ਅਤੇ ਬਗਦਾਦ ਫੇਰੀ

ਮੱਕਾ ਤੋਂ ਬਾਅਦ ਦੇ ਕੁਝ ਮਹੀਨੇ ਗੁਰੂ ਨਾਨਕ ਜੀ ਜਿਥੇ ਵੀ ਗਏ ਉਹ ਤੁਰਕੀ ਦੇ ਅੰਪਾਇਰ ਅਧੀਨ ਆਉਂਦਾ ਇਲਾਕਾ ਹੀ ਸੀ। ਇਹ ਤੱਥ ਤੁਰਕੀ ਵਿਚ ਗੁਰੂ ਨਾਨਕ ਦੇ ਨਾਮ ਦੇ ਲੱਗੇ ਸ਼ਿਲਾਲੇਖ ਤੋਂ ਸਾਫ ਹੋ ਜਾਂਦਾ ਹੈ ਕਿ ਪੂਰੇ ਤੁਰਕੀ

ਅੰਪਾਇਰ ਵਿਚ ਗੁਰੂ ਨਾਨਕ ਦੇਵ ਜੀ ਨੂੰ ਪੈਗੰਬਰ (ਹਜ਼ਰਤ) ਮੰਨ ਲਿਆ ਗਿਆ। (ਇਸ ਸ਼ਿਲਾਲੇਖ ਦਾ ਜ਼ਿਕਰ ਅੱਗੇ ਕੀਤਾ ਜਾਵੇਗਾ) ਹਰਪਾਲ ਸਿੰਘ ਕਸੂਰ ਕਥਾਵਾਚਕ ਇਤਿਹਾਸਕਾਰ ਮੰਨਦੇ ਹਨ ਕਿ ਤੁਰਕੀ ਦੇ ਅੰਪਾਇਰ ਸਿਲਮ ਦੀ ਮੁਲਾਕਾਤ ਗੁਰੂ ਨਾਨਕ ਦੇਵ ਜੀ ਨਾਲ ਮਦੀਨਾ ਵਿਚ ਹੀ ਹੋ ਗਈ ਸੀ। ਗੁਰੂ ਨਾਨਕ ਤੋਂ ਪਭਾਵਿਤ ਹੋ ਕੇ ਹੀ ਮਦੀਨਾ ਵਿਚ ਗੁਰੂ ਨਾਨਕ ਦੀ ਯਾਦਗਾਰ ਬਣਾਈ ਗਈ ਸੀ। ਅੰਪਾਇਰ ਸਿਲਮ ਆਪ ਵੀ ਇਹ ਚਾਹੁੰਦਾ ਸੀ ਕਿ ਗੁਰੂ ਨਾਨਲ ਬਗਦਾਦ ਵਿਚ ਵੀ ਕਾਜ਼ੀਆਂ ਨੂੰ ਉਪਦੇਸ਼ ਦੇਣ। ਇਹ ਵੀ ਹੋ ਸਕਦਾ ਹੈ ਕਿ ਮਦੀਨਾ ਵਿਚ ਸਿਲਮ ਗੁਰੂ ਨਾਨਕ ਜੀ ਤੋਂ ਪ੍ਰਭਾਵਿਤ ਹੋਇਆ ਹੋਵੇ। ਬਗਦਾਦ ਦਾ ਇਸਲਾਮੀ ਧਾਰਮਿਕ ਕੇਂਦਰ ਵਿਖੇ ਸਥਾਨਕ ਕਾਜ਼ੀਆਂ ਮੁਸਲਮਾਨਾਂ ਪੀਰਾਂ ਫਕੀਰਾਂ ਦੇ ਕੁਝ ਸ਼ੰਕਿਆਂ ਤੋਂ ਬਾਅਦ ਦੁਬਾਰਾ ਗੋਸ਼ਟੀ ਹੋਈ ਹੋਵੇ। ਗੁਰੂ ਨਾਨਕ ਜੀ ਦਾ ਇਸ ਖਿੱਤੇ ਵਿਚ (ਜਨਮ ਸਾਖੀਆਂ, ਇਤਿਹਾਸ ਤੇ ਹੋਰ ਸਬੂਤਾਂ ਦੇ ਅਧਾਰ ਤੇ) ਸਭ ਤੋਂ ਜ਼ਿਆਦਾ ਸਮਾਂ ਠਹਿਰਣ ਦਾ ਲਗਦਾ ਹੈ। ਅਲੱਗ-ਅਲੱਗ ਇਤਿਹਾਸਕਾਰਾਂ ਮੁਤਾਬਕ ਗੁਰੂ ਨਾਨਕ ਜੀ ਇਥੇ 2-3 ਮਹੀਨੇ ਠਹਿਰੇ ਸਨ। ਬਗਦਾਦ ਵਿਚ ਗੁਰੂ ਨਾਨਕ ਦੇਵ ਜੀ ਸ਼ੇਖ ਫਰੀਦ ਦੀ ਮਸਜਿਦ ਦੇ ਸਾਹਮਣੇ ਰੁਕੇ ਸਨ। ਮੱਕਾ ਅਤੇ ਮਦੀਨਾ ਤੋਂ ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧੀ ਹਾਜ਼ੀਆਂ ਰਾਹੀਂ ਬਗਦਾਦ ਵਿਚ ਪਹੁੰਚ ਚੁੱਕੀ ਸੀ।

ਬਗਦਾਦ ਵਿਚ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਪੀਰ ਬਹਿਲੋਲ, ਪੀਰ ਅਬਦੱਲ ਕਾਦਿਰ ਜਲਾਨੀ ਜੀ ਨਾਲ ਹੋਈ। ਬਗਦਾਦ ਦੇ ਧਾਰਮਿਕ ਲੀਡਰ ਵੀ ਇਸ ਗੋਸ਼ਟੀ ਦੌਰਾਨ ਮੌਜੂਦ ਰਹੇ ਸਨ। ਇਸ ਗੋਸ਼ਟੀ ਦਾ ਜ਼ਿਕਰ 'ਨਸੀਹਤ ਨਾਮਾ' ਵਿਚ ਵੀ ਆਉਂਦਾ ਹੈ।

ਇਰਾਕ ਦੇ ਦੱਖਣ ਵਿਚ ਇਕ ਬਰਾਦਰੀ ਰਹਿੰਦੀ ਹੈ ਜੋ ਸਾਰੇ ਦਾ ਸਾਰਾ ਕੁਣਬਾ ਸੁਨਿਆਰ ਦਾ ਕੰਮ ਕਰਦਾ ਹੈ। ਇਹ ਸਾਰੀ ਬਰਾਦਰੀ ਦਾਹੜੀ ਤੇ ਕੇਸ ਰੱਖਦੀ ਹੈ। ਇਰਾਕ ਦੇ ਸਥਾਨਕ ਲੋਕ ਇਹਨਾਂ ਨੂੰ ਮੁਸਲਮਾਨ ਮੰਨਣ ਤੋਂ ਇਨਕਾਰ ਕਰਦੇ ਹਨ। ਇਹ ਬਰਾਦਰੀ ਖੁਦ ਵੀ ਆਪਣੇ ਆਪ ਨੂੰ ਮੁਸਲਮਾਨ ਹੋਣ ਤੋਂ ਇਨਕਾਰ ਕਰਦੀ ਹੈ। ਇਹਨਾਂ ਕੋਲ ਧੰਨ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਬਾਣੀ ਦੇ ਕੁਝ ਸ਼ਬਦ ਹਨ। ਉਹਨਾਂ ਸ਼ਬਦਾਂ ਦੇ ਸਹਾਰੇ ਹੀ ਇਹ ਸੋਬੀ (ਸਿਬੀਆ) ਨਾਂ ਦੀ ਬਰਾਦਰੀ ਆਪਣਾ ਧਾਰਮਿਕ ਜੀਵਨ ਬਤੀਤ ਕਰਦੀ ਹੈ। ਇਥੇ ਬਗਦਾਦ ਵਿਚ ਗੁਰੂ ਸਾਹਿਬ ਦੀਆਂ ਯਾਦਗਾਰਾਂ ਦੇ ਰੂਪ ਵਿਚ ਜੋ ਸ਼ਿਲਾਲੇਖ ਮਿਲੇ ਹਨ ਉਸ ਸ਼ਿਲਾਲੇਖ ਤੇ ਲਿਖੀ ਇਬਾਰਤ ਇਸ ਪ੍ਰਕਾਰ ਹੈ :-

## 'ਹਜ਼ਰਤ ਰੱਬ ਮਾਜੀਦ ਬਾਬਾ ਨਾਨਕ ਫਕੀਰ'

ਹਜ਼ਰਤ ਤੋਂ ਭਾਵ ਪੈਗੰਬਰ, ਰੱਬ ਮਜੀਦ ਤੋਂ ਭਾਵ ਰੱਬ ਦਾ ਪਿਆਰਾ, ਬਾਬਾ ਨਾਨਕ ਤੋਂ ਭਾਵ ਗੁਰੂ ਨਾਨਕ ਦੇਵ ਜੀ, ਫਕੀਰ ਫਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਮਤਲਬ ਉਹ ਸਾਧੂ ਜੋ ਖਾਣ-ਪੀਣ ਦਾ ਸਮਾਨ ਇਕੱਠਾ ਨਾ ਕਰੇ। ਰੱਬ ਦੀ ਰਜ਼ਾ 'ਚ ਰਹਿਣ ਵਾਲੀ ਮਹਾਨ ਸਖਸ਼ੀਅਤ ਹੈ। ਇਸ ਸ਼ਿਲਾਲੇਖ ਤੇ ਲਿਖੀ ਤਰੀਕ 917 ਹਿਜਰੀ ਗੁਰੂ ਨਾਨਕ ਦੇਵ ਜੀ ਦੀ ਬਗਦਾਦ ਫੇਰੀ ਨਾਲ ਮੇਲ ਨਹੀਂ ਖਾਂਦੀ। ਇਹ ਤਰੀਕ ਜਾਂ ਤਾਂ 927 ਹਿਜਰੀ ਹੈ ਜਾਂ ਫਿਰ ਤੁਰਕੀ ਦੇ ਉਸ ਸਮੇਂ ਦੇ ਪ੍ਰੰਪਰਿਕ ਰੂਮੀ ਕੈਲੰਡਰ ਨਾਲ ਮੇਲ ਖਾਂਦੀ ਹੋ ਸਕਦੀ ਹੈ।

ਇਕ ਹੋਰ ਸ਼ਿਲਾਲੇਖ ਜਿਸ ਦਾ ਜ਼ਿਕਰ ਸਵਾਮੀ ਅਨੰਦ ਅਚਾਰੀਆ ਨੇ ਆਪਣੀ ਕਿਤਾਬ (Snow Bird) ਵਿਚ ਕੀਤਾ ਹੈ। ਇਸ ਸ਼ਿਲਾਲੇਖ ਤੇ ਵੀ ਗੁਰੂ ਨਾਨਕ ਜੀ ਦੇ ਨਾਮ ਦੀ ਇਬਾਰਤ ਦਰਜ਼ ਹੈ। ਇਹ ਸ਼ਿਲਾਲੇਖ ਗੁਰਦੁਆਰਾ ਗੁਰ ਸਥਾਨ ਬਗਦਾਦ ਦੇ ਬਾਹਰ ਲੱਗਿਆ ਹੋਇਆ ਸੀ।

1960 ਵਿਚ ਬਗਦਾਦ ਵਿਖੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣੇ ਗੁਰਦੁਆਰੇ ਦੀ ਯਾਤਰਾ ਪੰਥ ਰਤਨ ਮਸਕੀਨ ਜੀ ਵਲੋਂ ਕੀਤੀ ਗਈ ਸੀ। ਇਸ ਯਾਤਰਾ ਦੇ ਪ੍ਰਮਾਣ ਤਸਵੀਰਾਂ ਦੇ ਰੂਪ ਵਿਚ ਮੌਜੂਦ ਹਨ। 2003 ਦੀ ਇਰਾਕ ਦੀ ਲੜਾਈ ਵਿਚ ਗੁਰਦੁਆਰਾ ਗੁਰੂ ਨਾਨਕ (ਗੁਰ ਅਸਥਾਨ) ਨੂੰ ਜੋ ਨੁਕਸਾਨ ਪੁੱਜਾ ਸੀ ਉਸ ਦੀ ਮੁਰੰਮਤ ਲਈ ਇਰਾਕੀ ਸਰਕਾਰ ਦੇ ਬਿਆਨ ਦਾ ਵੀਡੀਓ ਕਲਿਪ ਵੀ ਮੌਜੂਦ ਹੈ। ਕੁਝ ਇਕ ਹਿੰਦੂ ਧਾਰਮਿਕ ਅਚਾਰੀਆਂ ਨੇ ਆਪਣੀ ਬਗਦਾਦ ਫੇਰੀ ਦੌਰਾਨ ਬਗਦਾਦ ਸਰਕਾਰ ਕੋਲ ਗੁਰੂ ਨਾਨਕ ਜੀ ਦੇ ਗੁਰਦੁਆਰਾ ਦੀ ਮੁਰੰਮਤ ਦਾ ਮੁੱਦਾ ਵੀ ਉਠਾਇਆ ਸੀ। (Zee TV ਇਸ ਨੂੰ ਖਬਰਾਂ ਵਿਚ ਦਿਖਾ ਚੁੱਕਾ ਹੈ)।

ਬਗਦਾਦ ਵਿਚ ਗੁਰੂ ਨਾਨਕ ਦੇ ਨਾਮ ਦੇ 2 ਸ਼ਿਲਾਲੇਖ ਗੁਰਦੁਆਰਾ ਗੁਰੂਸਥਾਨ, ਪੀਰ ਬਹਿਲੋਲ ਨਾਲ ਗੋਸ਼ਟੀ ਵਾਲੀ ਜਗ੍ਹਾ ਤੇ ਗੁਰੂ ਨਾਨਕ ਜੀ ਥੜ੍ਹਾ (ਪਲੇਟ ਫਾਰਮ) ਗੁਰੂ ਨਾਨਕ ਦਾ ਧਾਰਮਿਕ ਮੁਲਾਣਿਆਂ ਨੂੰ ਉਪਦੇਸ਼, ਇਹ ਸਾਬਤ ਕਰਨ ਲਈ ਕਿ ਤੁਰਕੀ ਅੰਪਾਇਰ ਸਿਲਮ ਨੇ ਗੁਰੂ ਨਾਨਕ ਦੇਵ ਜੀ ਦੀ ਧਾਰਮਿਕ ਪ੍ਰਭੁਸੱਤਾ ਤੇ ੧ਓ ਸਤਿਨਾਮ ਦਾ ਫਲਸਫਾ ਸਵੀਕਾਰ ਕਰ ਲਿਆ ਸੀ। ਗੁਰੂ ਨਾਨਕ ਦੇਵ ਜੀ ਨੂੰ ਆਪਣੇ ਦੇਸ਼ ਦਾ ਮਹਿਮਾਨ ਮੰਨ ਲਿਆ ਸੀ। ਇਸ ਤੋਂ ਪਹਿਲਾਂ ਵੀ ਆਪਣੀਆਂ ਪਹਿਲੀਆਂ ਉਦਾਸੀਆਂ ਦਰਮਿਆਨ ਗੁਰੂ ਨਾਨਕ ਜੀ ਕੁਝ ਰਾਜਿਆਂ ਦੇ ਮਹਿਮਾਨ ਬਣੇ ਸਨ ਤੇ ਉਸ ਨੂੰ ਮਨੁੱਖਤਾ ਦੇ ਭਲੇ ਲਈ, ਉਪਦੇਸ਼ ਦੇਣ ਲਈ ਵਰਤਿਆ ਸੀ। ਜਿਸ ਵਿਚ ਦੌਲਤ ਖਾਨ ਲੋਧੀ, ਸ਼ਿਵਨਾਭ, ਆਦਿ ਦੇ ਨਾਮ ਵਰਣਨਯੋਗ ਹਨ। ਬਗਦਾਦ ਦੇ ਨਜ਼ਦੀਕ ਗੁਰੂ ਨਾਨਕ ਦੇਵ ਜੀ ਕਿਰਕੁਨ, ਨਜ਼ਫ, ਕਰਬਲਾ, ਬਸਰਾ ਆਦਿ ਧਾਰਮਿਕ ਦ੍ਰਿਸ਼ਟੀ ਤੋਂ ਮਹੱਤਵਪੂਰਨ ਥਾਵਾਂ ਤੇ ਵੀ ਉਪਦੇਸ਼ ਦੇਣ ਲਈ ਗਏ।

## ਬਗਦਾਦ ਤੋਂ ਤੁਰਕੀ ਵਾਇਆ ਫਲਸਤੀਨ, ਸੀਰੀਆ

ਸਰਹੱਦਾਂ ਦਾ ਵਰਣਨ ਕਰਨਾ ਇਸ ਲਈ ਜਰੂਰੀ ਸਮਝ ਕੇ ਕੀਤਾ ਜਾ ਰਿਹਾ ਹੈ ਕਿਉਂਕਿ ਅੱਜ ਭੂਗੋਲਿਕ ਸਥਿਤੀ ਨੂੰ ਮੁੱਖ ਰੱਖ ਕੇ ਹੀ ਗੁਰੂ ਨਾਨਕ ਦੀ ਚੌਥੀ ਉਦਾਸੀ ਦੀ ਮਹਾਨਤਾ ਨੂੰ ਸਮਝਣ ਵਿਚ ਅਸਾਨੀ ਰਹੇਗੀ। ਉਂਝ ਤੁਰਕੀ ਦੇ ਅੰਪਾਇਰ ਦੀ ਵਿਸ਼ਾਲ ਸਲਤਨਤ ਦਾ ਜ਼ਿਕਰ ਪਹਿਲੇ ਸਫਿਆਂ ਵਿਚ ਕੀਤਾ ਜਾ ਚੁੱਕਾ ਹੈ।

ਬਗਦਾਦ ਤੋਂ ਤੁਰਕੀ ਜਾਂਦੇ ਰਸਤੇ ਵਿਚ ਗੁਰੂ ਨਾਨਕ ਦੇਵ ਜੀ ਫਲਸਤੀਨ ਤੋਂ ਹੋਕੇ ਗੁਜ਼ਰੇ। ਯੈਰੂਸ਼ਲਮ ਵਿਚ ਗੁਰੂ ਨਾਨਕ ਦੇਵ ਜੀ ਨੇ ਯਹੂਦੀ ਮਤ ਅਤੇ ਈਸਾਈ ਮਤ ਦੇ ਧਾਰਮਿਕ ਨੇਤਾਵਾਂ ਨਾਲ ਗੋਸ਼ਟੀਆਂ ਕੀਤੀਆਂ। ਇਸ ਜਗ੍ਹਾ ਤੇ ਗੁਰੂ ਨਾਨਕ ਦੇਵ ਜੀ ਦੇ ਆਉਣ ਦੇ ਚਿੰਨ੍ਹ ਸਨ ਪਰ ਮੱਕਾ ਤੇ ਮਦੀਨਾ ਵਾਂਗ ਹੀ ਉਹ ਵੀ ਸੰਭਾਲੇ ਨਹੀਂ ਜਾ ਸਕੇ।

ਯੈਰੂਸ਼ਲਮ ਤੋਂ ਗੁਰੂ ਨਾਨਕ ਦੇਵ ਜੀ ਸੀਰੀਆ ਦੀ ਰਾਜਧਾਨੀ ਡਿਮਾਸਕਸ (Dimaskas) ਗਏ। ਸੀਰੀਆ ਦਾ ਪਹਿਲਾ ਵੱਡਾ ਸ਼ਹਿਰ ਡਿਮਾਸਕਸ (Dimaskas) ਹੀ ਪੈਂਦਾ ਹੈ। ਡਿਮਾਸਕਮ (Dimaskas) ਤੋਂ ਗੁਰੂ ਨਾਨਕ ਦੇਵ ਜੀ ਹਾਲਾਬ (ਐਲੈਪੋ) ਗਏ। ਇਥੇ ਗੁਰੂ ਜੀ ਨੇ ਭਾਈ ਮਰਦਾਨਾ ਨੂੰ ਰਬਾਬ ਵਜਾਉਣ ਲਈ ਕਿਹਾ ਤੇ ਖ਼ੁਦ ਸ਼ਬਦ ਲੋਕਾਂ ਦੇ ਮਨ੍ਹਾ ਕਰਨ ਦੇ ਬਾਵਜੂਦ ਵੀ ਗਾਇਆ। ਸ਼ਿਕਾਇਤ ਕਰਨ ਤੇ ਧਾਰਮਿਕ ਆਗੂ ਪੀਰ ਮਹੀਉਦੀਨ ਪਹੁੰਚੇ। ਗੁਰੂ ਨਾਨਕ ਜੀ ਨੂੰ ਸ਼ਬਦ ਗਾਇਨ ਮਨਾ ਕਰਨ ਦੀ ਬਜਾਏ ਪੀਰ ਖ਼ੁਦ ਵੀ ਇਸ ਰੱਬੀ ਅਵਾਜ਼ ਨੂੰ ਸੁਣਕੇ ਉਸ ਵਿਚ ਲੀਨ ਹੋ ਗਏ। ਜਦੋਂ ਸਥਾਨਕ ਰਾਜਸੀ ਅਧਿਕਾਰੀ ਨੂੰ ਪਤਾ ਲੱਗਾ ਤਾਂ ਉਸ ਨੇ ਪੀਰ ਅਬਦੱਲ ਰਹਿਮਾਨ ਰੂਮੀ ਨੂੰ ਭੇਜਿਆ। ਅਬਦੁੱਲ ਰਹਿਮਾਨ ਰੂਮੀ ਰਾਜਸੀ ਅਧਿਕਾਰੀ ਪੀਰ ਮਹੀਉਦੀਨ ਸਾਰੇ ਗੁਰੂ ਨਾਨਕ ਦੇਵ ਜੀ ਦੀ ਰੂਹਾਨੀਅਤ ਅਤੇ ਉਪਦੇਸ਼ ਨੂੰ ਨਤਮਸਤਕ ਹੋ ਗਏ। ਇਥੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਮਸਜਿਦ ਵਲੀ ਅਲਹਿੰਦ ਮੌਜੂਦ ਹੈ ਜੋ ਮਸਜਿਦ ਸ਼ੇਖ ਫਰੀਦ ਦੇ ਪਾਸ ਹੈ। ਇਥੋਂ ਈਸਾ ਮਸੀਹ ਦੀ ਜਨਮ ਭੂਮੀ ਬੈਤਲਹਮ (ਯੈਰੋਸ਼ਲਮ) ਵੀ ਪਾਸ ਹੈ। ਗੁਰੂ ਨਾਨਕ ਦੇਵ ਜੀ ਹਰੇਕ ਉਸ ਜਗ੍ਹਾ ਤੇ ਜਾਂਦੇ ਸਨ ਜੋ ਧਾਰਮਿਕ ਮਹੱਤਤਾ ਵਾਲਾ ਹੁੰਦਾ ਸੀ। ਹਾਲਾਬ (ਐਲੈਪੋ) ਤੋਂ ਗੁਰੂ ਨਾਨਕ ਦੇਵ ਜੀ ਇਸਤਾਂਨਬੁਲ ਪਹੁੰਚੇ। ਇਸਤਾਂਨਬੁਲ ਤੁਰਕੀ ਦੇ ਵੱਡੇ ਸ਼ਹਿਰਾਂ ਵਿਚ ਇਕ ਹੈ। ਇਸ ਸ਼ਹਿਰ ਦਾ ਇਕ ਹਿੱਸਾ ਯੂਰਪ ਵਿਚ ਪੈਂਦਾ ਹੈ।

ਨੋਟ:- ਗੁਰੂ ਨਾਨਕ ਸਾਹਿਬ ਜਿਵੇਂ ਕਿ ਉੱਪਰ ਜ਼ਿਕਰ ਕੀਤਾ ਜਾ ਚੁੱਕਾ ਹੈ, ਦਸੰਬਰ 1519 ਵਿਚ ਮੱਕੇ ਉਪਦੇਸ਼ ਦੇਣ ਲਈ ਪਹੁੰਚੇ ਸਨ। ਮੱਕਾ-ਮਦੀਨਾ ਤੋਂ ਬਾਅਦ ਗੁਰੂ ਨਾਨਕ ਸਾਹਿਬ ਦਾ ਸਭ ਤੋਂ ਲੰਬਾ ਸਮਾਂ ਬਗਦਾਦ ਵਿਚ ਉਪਦੇਸ਼ ਦੇਣ

ਦਾ ਬਣਦਾ ਹੈ, ਜੋ ਇਤਿਹਾਸਕਾਰਾਂ ਅਨੁਸਾਰ 3 ਤੋਂ 4 ਮਹੀਨੇ ਦਾ ਹੈ। ਜੇ ਗੁਰੂ ਨਾਨਕ ਸਾਹਿਬ ਸਿਰਫ ਬਗਦਾਦ ਤੋਂ ਹੀ ਵਾਪਿਸ ਪੰਜਾਬ ਆਉਂਦੇ ਤਾਂ ਇਹ ਸਮਾਂ 6-7 ਮਹੀਨੇ ਤੋਂ ਵੱਧ ਦਾ ਨਹੀਂ ਹੋਣਾ ਚਾਹੀਦਾ ਸੀ। ਤਰੀਕਾਂ ਅਨੁਸਾਰ ਉਪਰੋਕਤ ਤੱਥਾਂ ਮੁਤਾਬਕ ਗੁਰੂ ਨਾਨਕ ਸਾਹਿਬ ਨੂੰ 1520 ਦੇ ਅੱਧ ਤੱਕ ਪੰਜਾਬ ਦੀ ਧਰਤੀ ਤੇ ਕਰਤਾਰਪੁਰ ਪਹੁੰਚ ਜਾਣਾ ਚਾਹੀਦਾ ਸੀ, ਪਰ ਗੁਰੂ ਨਾਨਕ ਸਾਹਿਬ ਕਰਤਾਰਪੁਰ 1521 ਦੇ ਅਰੰਭ ਵਿਚ ਹੀ ਪਹੁੰਚ ਸਕੇ ਸਨ। ਬਾਕੀ ਬਚਦਾ 6-7 ਮਹੀਨੇ ਦਾ ਸਮਾਂ ਗੁਰੂ ਨਾਨਕ ਸਾਹਿਬ ਨੇ ਜ਼ਰੂਰ ਈਸਟਨ ਯੂਰਪ, ਵੈਸਟਰਨ ਯੂਰਪ, ਤੁਰਕੀ ਆਦਿ ਵਿਚ ਹੀ ਬਤੀਤ ਕੀਤਾ ਹੋਵੇਗਾ। ਗੁਰੂ ਨਾਨਕ ਸਾਹਿਬ ਦੀ ਯੂਰਪ ਫੇਰੀ ਨਾਲ ਸਾਜ਼ਿਸ਼ ਤਹਿਤ ਛੇੜਖਾਨੀ ਹੋਈ ਸੀ ਇਹ ਇਕ ਅਟੱਲ ਸੱਚਾਈ ਹੈ।

### ਤੁਰਕੀ ਇਸਤਾਂਨਬੁਲ ਸ਼ਹਿਰ ਦਾ ਸ਼ਿਲਾਲੇਖ ਅਤੇ ਗੁਰੂ ਨਾਨਕ ਦੇਵ ਜੀ ਦਾ ਯੂਰਪ ਦੇਸ਼ਾਂ ਵਿਚ ਦਾਖਲਾ

ਇਸਤਾਂਬੂਲ ਸ਼ਰਿ ਵਿਚ ਯੂਰਪ ਵਾਲੀ ਸਾਈਡ ਵਿਚ ਬੌਸਪੋਰਸ ਇਲਾਕੇ ਵਿਚ ਇਕ ਇਤਿਹਾਸਕ ਸ਼ਿਲਾਲੇਖ ਮਿਲਿਆ। ਇਸ ਪੁਰਾਤਨ ਸ਼ਿਲਾਲੇਖ ਤੇ ਲਿਖੀ ਇਬਾਰਤ ਇਸ ਪ੍ਰਕਾਰ ਹੈ :-

| | | |
|---|---|---|
| **ਜਹਾਂਗੀਰ ਜਮਾਂ** | **ਹਿੰਦਲਤ ਅਬਦ** | **ਅਲਮਜੀਦ ਨਾਨਕ** |
| **ਜਮਾਨੇ ਦਾ ਮਾਲਿਕ** | **ਹਿੰਦ ਦਾ ਬੰਦਾ** | **ਰੱਬ ਦਾ ਨਾਨਕ** |
| **Lord of Time** | **Resident Of India** | **Nanak the man of God** |

ਇਸ ਪੁਰਾਤਨ ਸ਼ਿਲਾਲੇਖ ਨੂੰ ਹੇਠ ਲਿਖੇ ਵਿਅਕਤੀਆਂ ਨੇ ਦੇਖਿਆ, ਫੋਟੋ ਲਏ ਅਤੇ ਗੁਰੂ ਨਾਨਕ ਦੇਵ ਜੀ ਦੀ ਯੂਰਪ ਫੇਰੀ ਦੀ ਖੋਜ ਵਿਚ ਅਹਿਮ ਯੋਗਦਾਨ ਪਾਇਆ:-

ਡਾ ਦਵਿੰਦਰ ਸਿੰਘ ਚਾਹਲ, ਪੀ ਐੱਚ ਡੀ, ਕੈਨੇਡਾ, ਸ ਜਤਿੰਦਰਪਾਲ ਸਿੰਘ, ਰੈਮਟੈਕਸ ਐਕਸਪੋਰਟ, ਲੁਧਿਆਣਾ, ਡਾ ਟੀ ਸਿਬੀਆ, ਲੰਡਨ।

ਇਸ ਸ਼ਿਲਾਲੇਖ ਤੋਂ ਗੁਰੂ ਨਾਨਕ ਦੇਵ ਜੀ ਦੀ ਯੂਰਪ ਇੰਟਰੀ ਅਤੇ ਇਸ ਸ਼ਿਲਾਲੇਖ ਦਾ ਸਰਵਜਾਨਿਕ (ਪਬਲਿਕ) ਜਗ੍ਹਾ (ਇਕ ਪਾਰਕ ਵਿਚ) ਤੇ ਲੱਗਾ ਹੋਣਾ ਮੌਕੇ ਦੇ ਹਾਕਮਾਂ ਵਲੋਂ ਗੁਰੂ ਨਾਨਕ ਦੇਵ ਜੀ ਦੀ ਧਾਰਮਿਕ ਫਿਲਾਸਫੀ ਨੂੰ ਪੂਰੀ ਤੁਰਕਿਸ਼ ਅੰਪਾਇਰ ਦੀ ਸਲਤਨਤ ਵਿਚ ਮਾਨਤਾ ਦੇਣਾ ਸਾਬਤ ਕਰਦਾ ਹੈ।

# ਗ੍ਰੀਸ ਵਿਚ ਗੁਰੂ ਨਾਨਕ

ਤੁਰਿਕਸ ਅੰਪਾਇਰ ਸਿਲਮ ਦੀ ਰਿਹਾਇਸ਼ ਉਸ ਸਮੇਂ ਗ੍ਰੀਸ ਦੇ ਟਾਪੂ ਥਾਸੋਸ ਤੇ ਵੀ ਸੀ। ਤੁਰਕੀ ਤੋਂ ਗੁਰੂ ਨਾਨਕ ਜੀ ਕਾਫਲੇ ਦੇ ਰੂਪ ਵਿਚ ਗ੍ਰੀਸ ਦੀ ਧਰਤੀ ਤੇ ਦਾਖਲ ਹੋਏ। ਗ੍ਰੀਸ ਤੁਰਕੀ ਦੀ ਸਟੇਟ ਤੋਂ 1832 ਈਸਵੀ ਵਿਚ ਅਜ਼ਾਦ ਹੋਇਆ। ਗ੍ਰੀਸ ਵਿਚ ਗੁਰੂ ਨਾਨਕ ਥਾਸੋਸ ਟਾਪੂ ਤੇ ਗ੍ਰੀਕੀ ਲੋਕਾਂ ਨੂੰ ਉਪਦੇਸ਼ ਦਿੰਦੇ ਰਹੇ। ਅੰਪਾਇਰ ਸਿਲਮ ਨੇ ਗ੍ਰੀਕ ਧਰਤੀ ਤੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ 'ਇਲਾਹੀ ਨੂਰ ਮਸਜਿਦ' ਦਾ ਨਿਰਮਾਣ ਕਰਵਾਇਆ। (ਨੋਟ :- ਮਸਜਿਦ ਅਰਬੀ ਤੇ ਫਾਰਸੀ ਬੋਲੀ ਵਿਚ ਧਰਮਸਾਲ ਨੂੰ ਕਿਹਾ ਜਾਂਦਾ ਹੈ। ਤਹਿਰਾਨ ਦੇ ਸਿੱਖ ਗੁਰਦੁਆਰਾ ਸਾਹਿਬ ਨੂੰ ਅੱਜ ਵੀ ਇਰਾਨੀ ਲੋਕ ਮਸਜਿਦ ਅਲਹਿੰਦ ਦੇ ਨਾਮ ਨਾਲ ਪੁਕਾਰਦੇ ਹਨ।)

ਗੁਰੂ ਨਾਨਕ ਦੇਵ ਜੀ ਥਾਸੋਸ ਤੋਂ ਮੌਂਟ ਉਲੰਪਸ, ਮਸੋਲੋਗੀ, ਆਰਤਾ, ਕਸਟੋਰੀਆ ਹੁੰਦੇ ਹੋਏ ਮੌਜੂਦਾ ਅਲਬਾਨੀਆ ਦੀ ਧਰਤੀ ਤੇ ਦਾਖਲ ਹੋਏ।

1832 ਈਸਵੀ ਵਿਚ ਗ੍ਰੀਸ ਦੀ ਅਜ਼ਾਦੀ ਸਮੇਂ ਕੁਝ ਇਲਾਹੀ ਨੂਰ ਇਮਾਰਤਾਂ (ਮਸਜ਼ਿਦਾਂ) ਨੂੰ ਚਰਚ ਵਿਚ ਬਦਲ ਦਿੱਤਾ ਗਿਆ। ਕੁਝ ਢਾਹ ਦਿੱਤੀਆਂ ਗਈਆਂ। ਕਾਫੀ ਲੰਮੇ ਸਮੇਂ ਤੋਂ ਬਾਅਦ ਅਜ਼ਾਦ ਹੋਏ ਗ੍ਰੀਕੀ ਲੋਕਾਂ ਦੀ ਤੁਰਿਕਸ ਅੰਪਾਇਰ ਪ੍ਰਤੀ ਸੁਭਾਵਿਕ ਪ੍ਰਤੀਕਿਰਿਆ ਸ਼ੀ।

ਸਤੰਬਰ 1520 ਈਸਵੀ ਵਿਚ ਤੁਰਿਕਸ ਸੁਲਤਾਨ ਸਿੱਲਮ ਦੀ ਮੌਤ ਹੋ ਗਈ। ਤੁਰਕੀ ਅੰਪਾਇਰ ਦੀਆਂ ਲਿਖਤਾਂ ਵਿਚ ਇਹ ਜ਼ਿਕਰਯੋਗ ਹੈ ਕਿ ਸਿਲਮ ਦੀ ਮੌਤ ਗੁਰੂ ਨਾਨਕ ਦੇਵ ਜੀ ਦੇ ਉਥੋਂ ਚਲੇ ਜਾਣ ਕਾਰਨ ਹੋਈ ਸੀ। ਉਹ ਸਤਿਗੁਰੂ ਦਾ ਵਿਛੋੜਾ ਨਹੀਂ ਸਹਾਰ ਸਕਿਆ ਸੀ।

### ਇਟਲੀ ਯਾਤਰਾ

ਸੱਚ ਦਾ ਪਾਂਧੀ ਗੁਰੂ ਨਾਨਕ ਅਲਬਾਨੀਆ ਦੀ ਵਿਲੋਰ ਬੰਦਰਗਾਹ ਤੋਂ ਮਰਦਾਨਾ ਜੀ ਨਾਲ ਇਟਲੀ ਦੀ ਬੰਦਰਗਾਹ ਬਾਰੀ ਤੱਕ ਪਹੁੰਚੇ। ਉਥੋਂ ਮਾਰਟਿਨ ਲੂਥਰ ਦੇ ਨਾਲ ਰੋਮ ਚਲੇ ਗਏ। ਗੁਰੂ ਨਾਨਕ ਦੀ ਯੂਰਪ ਫੇਰੀ ਦਾ ਜ਼ਿਕਰ ਸੁਜਾਨ ਰਾਏ ਭੰਡਾਰੀ ਦੀਆਂ 1696 ਈਸਵੀ ਦੀਆਂ ਹਸਤ ਲਿਖਤਾਂ ਵਿਚ ਮਿਲਦਾ ਹੈ। ਜੋ ਫਾਰਸੀ ਵਿਚ ਹਨ।

ਸੁਜਾਨ ਰਾਏ ਭੰਡਾਰੀ ਨੂੰ ਜਦੋਂ ਗੁਰੂ ਨਾਨਕ ਦੀ ਯੂਰਪ ਫੇਰੀ ਦਾ ਬਿਓਰਾ ਤੁਰਕੀ ਤੋਂ ਮਿਲਦਾ ਹੈ ਤੇ ਉਹ ਹੈਰਾਨ ਹੋਕੇ ਲਿਖਦਾ ਹੈ ਜਦੋਂ ਮੈਨੂੰ ਗੁਰੂ ਨਾਨਕ ਦੀ ਇਟਲੀ ਫੇਰੀ ਦਾ ਪਤਾ ਲੱਗਾ ਮੈਂ ਕਾਫੀ ਹੈਰਾਨ ਹੋਇਆ। ਹੁਣ ਮੈਂ ਸਿਰਫ ਇਹੀ ਲਿਖ ਸਕਦਾ ਹਾਂ ਬਾਬਾ ਨਾਨਕ ਪੂਰੀ ਦੁਨੀਆਂ ਘੁੰਮ ਕੇ ਕਰਤਾਰਪੁਰ ਵਿਚ ਆ ਕੇ ਵੱਸ ਗਏ।

ਸੰਨ 2008 ਰੋਮ ਦੀਆਂ ਅਖਬਾਰਾਂ ਵਿਚ ਗੁਰੂ ਨਾਨਕ ਦੀ ਰੋਮ ਫੇਰੀ ਦੀ ਚਰਚਾ ਵੀ ਹੁੰਦੀ ਰਹੀ। ਉਹਨਾਂ ਅਖਬਾਰਾਂ ਵਿਚ ਗੁਰੂ ਨਾਨਕ ਦੀ ਪੋਪ ਲਿਓ (Leo) 10ਵੇਂ ਨਾਲ ਮੁਲਾਕਾਤ ਦਾ ਜ਼ਿਕਰ ਵੀ ਹੁੰਦਾ ਰਿਹਾ।

ਮਾਰਟਿਨ ਲੂਥਰ ਜੋ 1583 ਈਸਵੀ ਵਿਚ ਜਰਮਨੀ ਵਿਚ ਪੈਦਾ ਹੋਇਆ ਸੀ ਜਿਸ ਨੇ ਪਹਿਲੀ ਵਾਰ ਜਰਮਨ ਭਾਸ਼ਾ ਵਿਚ ਬਾਈਬਲ ਦਾ ਅਨੁਵਾਦ ਜਰਮਨੀ ਤੇ ਇਟਾਲੀਅਨ ਭਾਸ਼ਾ ਵਿਚ ਕੀਤਾ ਸੀ। ਜਿਸ ਨੇ ਵੇਦਾਂਤ (Theology) ਉੱਪਰ 95 ਥੀਸਿਸ ਕੀਤੇ। ਜਿਸ ਨੂੰ ਪੂਰੇ ਯੂਰਪ ਵਿਚ ਸਨਮਾਨ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਆਪਣੀਆਂ ਦੋ ਕਿਤਾਬਾਂ ਵਿਚ ਗੁਰੂ ਨਾਨਕ ਦੀ ਯੂਰਪ ਫੇਰੀ ਦਾ ਜ਼ਿਕਰ ਕੀਤਾ ਸੀ। ਸੰਨ 1517 ਈਸਵੀ ਵਿਚ ਮਾਰਟਿਨ ਲੂਥਰ ਦੇ ਵਿਚਾਰਾਂ ਅਨੁਸਾਰ ਪੋਪ ਖੁਦਾ ਦਾ ਪ੍ਰਤੀਨਿਧੀ ਸੀ। ਸੰਨ 1520 ਈਸਵੀ ਵਿਚ ਉਹੀ ਮਾਰਟਿਨ ਲੂਥਰ ਪੋਪ ਨੂੰ ਸੰਬੋਧਨ ਕਰਦਾ ਹੋਇਆ ਕਹਿੰਦਾ ਹੈ ਕਿ ਤੁਸੀਂ ਖੁਦਾ ਦੇ ਪ੍ਰਤੀਨਿਧੀ ਨਹੀਂ। ਤੁਸੀਂ ਖੁਦਾ ਦੇ ਨੌਕਰਾਂ ਦੇ ਵੀ ਨੌਕਰ ਹੋ। 1521 ਈਸਵੀ ਵਿਚ ਮਾਰਟਿਨ ਲੂਥਰ ਦੀਆਂ ਇਹਨਾਂ ਲਿਖਤਾਂ ਤੇ ਪੋਪ ਨੇ ਬੈਨ ਲਗਾ ਦਿੱਤਾ ਜੋ 1546 ਈਸਵੀ ਦੇ ਬਾਅਦ ਤੱਕ ਲਾਗੂ ਰਿਹਾ। ਮਾਰਟਿਨ ਲੂਥਰ ਦੀ ਇਹ ਵਿਚਾਰਧਾਰਾ ਗੁਰੂ ਨਾਨਕ ਦੇ ਉਪਦੇਸ਼ ਨਾਲ ਮੇਲ ਖਾਂਦੀ ਹੈ ਤੇ ਇਸ ਵਿਚ ਤਬਦੀਲੀ ਆਉਣ ਦਾ ਸਿਰਫ ਮਾਰਟਿਨ ਲੂਥਰ ਦੀ ਗੁਰੂ ਨਾਨਕ ਨਾਲ ਮੁਲਾਕਾਤ ਸੀ। ਮਾਰਟਿਨ ਲੂਥਰ ਫਾਰਸੀ ਭਾਸ਼ਾ ਦਾ ਚੰਗਾ ਗਿਆਨ ਰੱਖਦਾ ਸੀ।

ਨਾਨਕ ਪ੍ਰਕਾਸ਼ ਵਿਚ ਗਿਆਨੀ ਸੰਤੋਖ ਸਿੰਘ ਲਿਖਦੇ ਹਨ ਕਿ 'ਗੁਰੂ ਨਾਨਕ ਦੇਵ ਜੀ ਇਸਤਾਂਬੂਲ ਤੋਂ ਹੁੰਦੇ ਹੋਏ ਇਟਲੀ ਦੀ ਰਾਜਧਾਨੀ ਰੋਮ ਪਹੁੰਚੇ। ਉਹ ਲਿਖਦੇ ਹਨ ਕਿ ਉਸ ਸਮੇਂ ਇਥੇ ਰੋਮ ਪਾਤਸ਼ਾਹੀ ਵਾਲਿਆਂ ਦਾ ਤੇ ਇਸਲਾਮ ਦੋਹਾਂ ਦਾ ਪ੍ਰਭਾਵ ਸੀ'।

ਲਾਲ ਸਿੰਘ ਸੰਗਰੂਰ ਵੀ ਗੁਰੂ ਜੀ ਦਾ ਰੋਮ ਤੋਂ ਬਗਦਾਦ ਪਹੁੰਚਣ ਦਾ ਜ਼ਿਕਰ ਕਰਦੇ ਹਨ।

ਸੁਰਿੰਦਰ ਸਿੰਘ ਕੋਹਲੀ ਨੇ ਵੀ ਯੂਰਪ ਯਾਤਰਾ ਇਟਲੀ ਤੇ ਗ੍ਰੀਸ ਵੱਲ ਇਸ਼ਾਰਾ ਮਾਤਰ ਕੀਤਾ ਹੈ।

ਆਮ ਸਿੱਖ ਇਤਿਹਾਸਕਾਰਾਂ ਦੀ ਰਾਏ ਮੁਤਾਬਿਕ ਵੀ ਗੁਰੂ ਨਾਨਕ ਜੀ ਆਪਣੀਆਂ ਉਦਾਸੀਆਂ ਦੌਰਾਨ, ਹਿੰਦੂ, ਮੁਸਲਮਾਨ, ਈਸਾਈ, ਬੋਧੀ, ਜੈਨੀ ਸ਼ੀਆ

ਸਮੁਦਾਏ, ਪਾਰਸੀ, ਯਹੂਦੀ ਧਾਰਮਿਕ ਕੇਂਦਰਾਂ ਤੇ ਗਏ। ਤੁਰਕੀ ਤੋਂ ਇਟਲੀ ਰੋਮ ਨਾ ਜਾਣ ਇਸ ਦੀਆਂ ਸੰਭਾਵਨਾਵਾਂ ਬਹੁਤ ਘੱਟ ਹਨ। ਵੈਟੀਕਨ ਉਸ ਟਾਈਮ ਵੀ ਈਸਾਈ ਮੱਤ ਦਾ ਸਭ ਤੋਂ ਵੱਡਾ ਧਾਰਮਿਕ ਕੇਂਦਰ ਸੀ। ਹਾਮੀਦ ਕਾਰੂ ਵਾਲੀ ਸਾਖੀ ਵੀ ਰੋਮ ਤੋਂ ਪਹਿਲਾਂ ਬਾਰੀ ਬੰਦਰਗਾਹ ਤੋਂ ਬਾਅਦ ਹੀ ਵਾਪਰੀ ਸੀ।

ਰੋਮਨ ਕੋਨਕਲੇਵ ਨਾਮ ਦੀ ਕਿਤਾਬ ਜਿਸ ਦਾ ਅੰਗਰੇਜ਼ੀ ਵਿਚ ਅਨੁਵਾਦ ਜੈਨੀਟਲਿਟ ਇੰਨੋਸੈਂਟ ਨੇ ਇੰਗਲੈਂਡ ਵਿਚ ਕੀਤਾ। ਗੁਰੂ ਨਾਨਕ ਦੇਵ ਜੀ ਦੀ ਇਸ ਯੂਰਪ ਫੇਰੀ ਨੂੰ ਛੁਪਾਉਣ ਦਾ ਯਤਨ ਉਸ ਚਰਚ ਬੁੱਲ (ਹੁਕਮਨਾਮੇ) ਕਾਰਨ ਕੀਤਾ ਗਿਆ ਜਿਸ ਵਿਚ ਇਹ ਕਿਹਾ ਗਿਆ ਸੀ ਕਿ ਜੋ ਆਦਮੀ ਈਸਾਈ ਮੱਤ ਪ੍ਰਵਾਨ ਕਰ ਲਵੇਗਾ ਉਸਨੂੰ ਗੁਲਾਮ ਦੇ ਤੌਰ ਤੇ ਵੇਚਿਆ ਨਹੀਂ ਜਾ ਸਕਦਾ। ਇਸ ਦਾ ਜ਼ਿਕਰ ਜੁਲਾਈ 7, 1526 ਨੂੰ ਕਿੰਗ ਔਫੋਂਸੋ (Rewanda) ਵਲੋਂ ਆਪਣੇ ਇਕ ਪੱਤਰ ਵਿਚ ਵੀ ਕੀਤਾ ਗਿਆ। ਮਾਰਟਿਨ ਲੂਥਰ ਵਰਗੇ ਵਿਦਵਾਨ ਦਾ ਖੁੱਲ੍ਹਾ ਵਿਰੋਧ ਚਰਚ ਵਲੋਂ ਕਿਸੇ ਸਾਜਿਸ਼ ਜਾਂ ਅਸਲੀਅਤ ਨੂੰ ਛੁਪਾਉਣ ਦਾ ਹਿੱਸਾ ਹੀ ਸੀ। ਮੇਰੀ ਖੋਜ ਦੌਰਾਨ ਮੈਨੂੰ ਇਕ ਸੱਜਣ ਮਿਲੇ ਜਿਨ੍ਹਾਂ ਨੇ ਇਸ ਘਟਨਾ ਦਾ ਜ਼ਿਕਰ ਕੀਤਾ ਕਿ ਬੁਲਗਾਰੀਆ ਦੇ ਪੁਰਾਣੇ ਮਠ ਤੇ ਇਕ ਭਾਰਤੀ ਮੂਲ ਦੇ ਸੰਤ ਦਾ ਜ਼ਿਕਰ ਰਿਲਹਾ ਮੋਨੈਸਟਰੀ ਦੇ ਆਸ ਪਾਸ ਦੇ ਇਲਾਕੇ ਵਿਚ ਆਉਂਦਾ ਹੈ। ਰਿਲਾਹ ਮੈਨੇਸਟਰੀ ਸੋਫੀਆ ਤੋਂ 100 ਕਿਲੋਮੀਟਰ ਗ੍ਰੀਸ ਵਾਲੇ ਬਾਰਡਰ ਵੱਲ ਨੂੰ ਪੈਂਦੀ ਹੈ। ਰਿਲਾਹ ਮੋਨੈਸਟਰੀ ਮੈਂ ਗਿਆ ਵੀ ਪਰ ਭਾਸ਼ਾ ਦੀ ਮੁਸ਼ਕਲ ਕਰਕੇ ਕੋਈ ਖਾਸ ਜਾਣਕਾਰੀ ਹਾਸਲ ਨਾ ਕਰ ਸਕਿਆ। ਰੁਮਾਨੀਆ ਗੁਰੂ ਨਾਨਕ ਦੀ ਰੋਮ ਤੋਂ ਵਾਪਸੀ ਫਿਰ ਅਲਬਾਨੀਆਂ ਰਾਹੀ 'ਤੇ ਉਥੋਂ ਬੁਲਗਾਰੀਆ ਰਾਹੀਂ ਰੋਮਾਨੀਆਂ ਵਾਲੀ ਸਾਈਡ ਨੂੰ ਯਾਤਰਾ ਕਰਨਾ ਤਰਕ ਸੰਗਤ ਬਣ ਜਾਂਦਾ ਹੈ। ਮਨੋਹਰ ਸਿੰਘ ਮਾਰਕੋ, ਇਕ ਭਾਰਤੀ ਕਾਰੋਬਾਰੀ ਸਿੱਖ ਇਤਿਹਾਸਕਾਰ ਵਿਅੰਗ ਟਿੱਪਣੀਕਾਰ ਕੋਲ ਇਕ ਗ੍ਰਾਹਕ ਨਿਊਯਾਰਕ ਵਿਚ ਆਇਆ। ਜਿਸ ਨੇ ਆਪਣਾ ਰੋਮਾਨੀਆ ਦਾ ਪਤਾ ਲਿਖਵਾਉਣ ਲੱਗੇ ਬਾਬਾ ਨੋਵੇਕ ਸਟ੍ਰੀਟ ਲਿਖਵਾਇਆ। ਮਨੋਹਰ ਸਿੰਘ ਦੀ ਖੋਜੀ ਪ੍ਰਵਿਰਤੀ ਦੇ ਵਿਅਕਤੀ ਸਨ। ਉਹਨਾਂ ਨੇ ਆਪਣੇ ਸਾਧਨਾਂ ਰਾਹੀਂ ਪਤਾ ਕਰਵਾਇਆ ਤਾਂ ਇਹ ਬੁੱਕਾ ਰੈਸਟ ਦੇ ਕੋਲ ਇਕ 5000 ਦੀ ਅਬਾਦੀ ਵਾਲਾ ਪਿੰਡ ਸੀ, ਜਿਸ ਦੀ ਵਸੋਂ ਹੁਣ 30000 ਤੱਕ ਪਹੁੰਚ ਗਈ ਸੀ। ਇਥੇ ਦੋ ਭਾਰਤੀ ਮੂਲ ਦੇ ਲੋਕਾਂ ਦਾ ਜਾਣ ਦਾ ਜ਼ਿਕਰ ਹੈ, ਇਕ ਗੁਰੂ ਨਾਨਕ ਜੀ ਤੇ ਦੂਸਰਾ ਬਾਬਾ ਗੁੱਲ ਜੀ ਦੇ ਜਾਣ ਦਾ ਹੈ। ਬਾਬਾ ਗੁੱਲ ਇਕ ਸੂਫੀ ਦਰਵੇਸ਼ ਸੀ। ਮਨੋਹਰ ਸਿੰਘ ਮਾਰਕੋ ਨੇ ਦੁਬਾਰਾ 1969 ਵਿਚ ਗੁਰੂ ਨਾਨਕ ਦੇਵ ਜੀ ਦਾ ਸੁਰਾਖੈਨੀ ਤੇ ਬਾਕੂ ਵਿਚ ਜਾਣਾ ਵੀ ਮੰਨਿਆ ਹੈ। ਗੁਰੂ ਨਾਨਕ ਬਾਰੇ ਰੁਮਾਨੀਆ ਦੇ ਇਸ ਪਿੰਡ ਦੇ ਲੋਕਾਂ ਨੂੰ ਪਤਾ ਹੈ ਕਿ ਉਹ ਭਾਰਤ ਤੋਂ ਆਏ ਸਨ।

## ਰੁਮਾਨੀਆ ਤੋਂ (ਬਾਕੂ) ਅਜਰਬੈਜਾਨ

ਗੁਰੂ ਨਾਨਕ ਦੇਵ ਜੀ ਤੁਰਕੀ ਤੋਂ ਅਜਰਬੈਜਾਨ ਆਏ ਸਨ। ਇਸ ਦਾ ਜ਼ਿਕਰ 'ਟਰੈਵਲਜ਼ ਆਫ ਗੁਰੂ ਨਾਨਕ' ਵਿਚ ਸੁਰਿੰਦਰ ਸਿੰਘ ਕੋਹਲੀ ਜੀ ਨੇ ਕੀਤਾ ਹੋਇਆ ਹੈ। ਇਹ ਜ਼ਿਕਰ ਨਹੀਂ ਆਉਂਦਾ ਕਿ ਗੁਰੂ ਨਾਨਕ ਤੁਰਕੀ ਦੇ ਕਿਸ ਸ਼ਹਿਰ ਤੋਂ ਕਿਸ ਰਸਤੇ ਅਜਰਬੈਜਾਨ ਬਾਕੂ ਤੱਕ ਦਾ ਸਫਰ ਤਹਿ ਕੀਤਾ। ਰੁਮਾਨੀਆ ਵੀ ਗੁਰੂ ਨਾਨਕ ਦੇਵ ਜੀ ਦੀ ਫੇਰੀ ਦੇ ਪਦ ਚਿੰਨ੍ਹਾਂ ਦਾ ਜ਼ਿਕਰ ਸਰਦਾਰ ਮਨੋਹਰ ਸਿੰਘ ਮਾਰਕੋ ਜੀ ਨੇ ਆਪਣੇ ਆਰਟੀਕਲ ਵਿਚ ਸੰਨ 1968 ਵਿਚ ਕਰ ਦਿੱਤਾ ਸੀ। ਭਾਈ ਹਰਪਾਲ ਸਿੰਘ ਕਸੂਰ ਕਨੇਡਾ ਸਿੱਖ ਹਿਸਟੋਰੀਅਨ ਨਾਲ ਮੈਂ ਸਹਿਮਤ ਹਾਂ ਕਿ ਬੁਕਾਰੈਸਟ ਰੁਮਾਨੀਆ ਤੋਂ ਵਾਇਆ ਇਸਤਾਨਬੂਲ ਆਉਣ ਦੀ ਬਜਾਏ ਗੁਰੂ ਨਾਨਕ ਜੀ ਨੇ ਕਾਲੇ ਸਾਗਰ ਰਾਹੀਂ ਸਫਰ ਕੀਤਾ। ਇਹਨਾਂ ਸਮਿਆਂ ਵਿਚ ਇਤਿਹਾਸ ਮੁਤਾਬਕ ਮੁਸਲਮਾਨਾਂ ਨੂੰ ਸਮੁੰਦਰੀ ਸਫਰਾਂ ਦੀ ਮੁਹਾਰਤ ਹਾਸਲ ਸੀ। ਸਮੁੰਦਰੀ ਯਾਤਰਾਵਾਂ ਲਈ ਪ੍ਰਭੁਸੱਤਾ ਕਾਇਮ ਕੀਤੀ ਹੋਈ ਸੀ। ਜਿਸ ਨੂੰ 16ਵੀਂ ਸਦੀ ਦੇ ਅੰਤ ਵਿਚ ਪੁਰਤਗਾਲੀਆਂ ਨੇ ਤੋੜਿਆ ਸੀ। ਹਰਪਾਲ ਸਿੰਘ ਕਸੂਰ ਮੁਤਾਬਕ ਗੁਰੂ ਨਾਨਕ ਜੀ ਕੌਂਸਟੈਟਾਂ ਦੀ ਬੰਦਰਗਾਹ ਤੋਂ ਸੈਮਸਨ ਦੀ ਬੰਦਰਗਾਹ ਤੱਕ ਸਮੁੰਦਰੀ ਰਸਤੇ ਤੋਂ ਆਏ। ਇਸ ਤੋਂ ਅੱਗੇ ਤੁਰਕੀ ਦੇ ਅੰਦਰ ਗੁਰੂ ਨਾਨਕ ਜੀ ਦੀ ਯਾਤਰਾ ਪਦ ਚਿੰਨ੍ਹ ਮੌਜੂਦ ਹਨ।

ਅਜਰਬੈਜਾਨ ਗੁਰੂ ਜੀ ਸੁਰਾਖੈਨੀ ਮੰਦਰ ਬਾਕੂ ਪਹੁੰਚੇ। ਬਾਕੂ ਦਾ ਇਤਿਹਾਸ ਬਹੁਤ ਪੁਰਾਣਾ ਹੈ। ਇਥੇ ਅੱਗ ਦੀਆਂ ਪਵਿੱਤਰ ਲਪਟਾਂ ਦੇਖਣ ਲਈ ਯਾਤਰੀ ਦੂਰੋਂ-ਦੂਰੋਂ ਤੋਂ ਆਉਂਦੇ ਰਹੇ ਹਨ। ਅੱਗ ਦੇ ਦੇਵਤਾ ਦੀ ਪੂਜਾ ਲਈ ਇਥੇ ਪਾਰਸੀ ਲੋਕਾਂ ਤੋਂ ਬਿਨਾਂ ਭਾਰਤ ਤੋਂ 17ਵੀਂ-18ਵੀਂ-19ਵੀਂ ਸਦੀ ਦੇ ਅੱਧ ਤੱਕ ਭਾਰਤ ਤੋਂ ਵੀ ਤੀਰਥ ਯਾਤਰੀ ਜਾਂਦੇ ਰਹੇ ਹਨ। ਇਹ ਧਾਰਮਿਕ ਕੇਂਦਰ ਹੋਣ ਦੇ ਕਾਰਨ ਗੁਰੂ ਨਾਨਕ ਜੀ ਦਾ ਜਾਣਾ ਸੁਭਾਵਕ ਹੀ ਹੈ। ਗੁਰੂ ਨਾਨਕ ਜੀ ਨੇ ਕਿਸੇ ਵੀ ਬਿਖਰੇ ਪੈਂਡੇ ਆਪਣੀ ਪਹੁੰਚ ਤੋਂ ਦੂਰ ਨਹੀਂ ਹੋਣ ਦਿੱਤਾ ਜਿਥੇ ਵੀ ਕੋਈ ਧਾਰਮਿਕ ਕੇਂਦਰ ਸੀ। ਇਥੇ ਬਾਕੂ ਮੰਦਰ ਦੇ ਅੰਦਰ ਗੁਰਮੁਖੀ ਵਿਚ ਲਿਖਿਆ ਮੂਲ ਮੰਤਰ ਹੈ। ਇਤਿਹਾਸਕਾਰ ਇਹ ਸਮਝਦੇ ਹਨ ਕਿ ਇਹ ਮੂਲ ਮੰਤਰ ਗੁਰੂ ਨਾਨਕ ਜੀ ਦੇ ਆਪਣੇ ਦਸਤਖਤ ਹਨ। ਇਥੇ ਬੁੱਤ ਘਾੜੇ ਨੂੰ ਗੁਰਮੁਖੀ ਦਾ ਗਿਆਨ ਨਹੀਂ ਸੀ। ਉਸ ਨੂੰ 'ਕਾਗਜ਼' ਤੇ ਜੋ ਲਿਖ ਦਿੱਤਾ ਉਸਨੇ ਹੂਬਹੂ ਨਕਸ਼ਾ ਸ਼ਿਲਾਲੇਖ ਤੇ ਉਤਾਰ ਦਿੱਤਾ। ਇਥੇ ਕੁਝ ਹਿੰਦੂ ਮੰਤਰ ਦੇਵਨਾਗਰੀ ਭਾਸ਼ਾ ਵਿਚ ਲੱਗੇ ਹੋਏ ਹਨ ਵੀ ਮੌਜੂਦ ਹਨ। ਇਸ ਇਲਾਕੇ ਵਿਚ ਗੁਰੂ ਨਾਨਕ ਜੀ ਦੇ ਹੋਰ ਪਦ ਚਿੰਨ੍ਹ ਹੋਣ ਦੀ ਸੰਭਾਵਨਾ ਤੋਂ ਇਨਾਕਰ ਨਹੀਂ ਕੀਤਾ ਜਾ ਸਕਦਾ।

# ਅਜਰਬੈਜਾਨ ਤੋਂ ਇਰਾਨ

ਅਜਰਬੈਜਾਨ ਤੋਂ ਗੁਰੂ ਨਾਨਕ ਦੇਵ ਜੀ ਇਰਾਨ ਵਿਚ ਦਾਖਲ ਹੋਏ। ਨਾਜ਼ਿਕ ਤੋਂ ਖਵੋਏ ਤਬਰੇਜ਼ ਪਹੁੰਚਣ ਤੋਂ ਪਹਿਲਾਂ ਗੁਰੂ ਨਾਨਕ ਜੀ ਸੰਤ ਸ਼ਿਰਾਜ ਨੂੰ ਮਿਲੇ ਅਤੇ ਉਪਦੇਸ਼ ਦਿੱਤਾ। ਸੰਤ ਸ਼ਿਰਾਜ ਗੁਰੂ ਨਾਨਕ ਦੀ ਰੂਹਾਨੀਅਤ ਤੋਂ ਇੰਨਾ ਪ੍ਰਭਾਵਤ ਹੋਏ ਕਿ ਗੁਰੂ ਨਾਨਕ ਦੇ ਕਦਮਾਂ ਵਿਚ ਝੁਕ ਗਏ। ਇਸ ਇਲਾਕੇ ਵਿਚ ਅੱਜ ਵੀ ਲੋਕਲ ਲੋਕ ਗੁਰੂ ਨਾਨਕ ਨੂੰ ਵਲੀ ਅਲਹਿੰਦ ਦੇ ਨਾਮ ਨਾਲ ਜਾਣਦੇ ਹਨ।

ਸੁਲਤਾਨ ਸਿਲਮ ਨੇ ਪਰਸੀਆ ਦੇ ਸੁਲਤਾਨ ਸ਼ਾਹ ਇਸਮਾਈਲ ਨੂੰ ਹਰਾਕੇ 1514 ਈ: ਵਿਚ ਤਬਰੇਜ਼ ਦੇ ਸਥਾਨ ਤੇ ਵੀ ਕਬਜ਼ਾ ਕਰ ਲਿਆ ਸੀ। ਸੰਨ 1520 ਈ ਵਿੱਚ ਸੁਲਤਾਨ ਸਿਲਮ ਦੀ ਮੌਤ ਤੋਂ ਬਾਦਸ਼ਾਹ ਇਸਮਾਈਲ ਇਸ ਇਲਾਕੇ ਤੇ ਦੁਬਾਰਾ ਕਾਬਜ਼ ਹੋਇਆ।

ਤਬਰੇਜ਼ ਤੋਂ ਤਹਿਰਾਨ ਹੁੰਦੇ ਹੋਏ ਗੁਰੁ ਨਾਨਕ ਜੀ ਇਸ਼ਫਾਹਨ ਪਹੁੰਚੇ। ਇਥੇਂ ਕਾਫੀ ਸੂਫੀ ਸੰਤਾਂ ਦਾ ਡੇਰਾ ਸੀ ਉਹਨਾਂ ਸੰਤਾਂ ਨੂੰ ਗੁਰੁ ਨਾਨਕ ਜੀ ਨੇ ਧਾਰਮਿਕ ਉਪਦੇਸ਼ ਦਿੱਤਾ ਇਸ਼ਫਾਹਨ ਤੋਂ ਗੁਰੁ ਨਾਨਕ ਜੀ ਮਸ਼ਹਦ ਪਹੁੰਚੇ। ਮਸ਼ਹੱਦ ਫੇਰੀ ਦਾ ਜ਼ਿਕਰ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਵੀ ਹੈ। ਮਸ਼ਹਦ ਸ਼ਬਦ ਦਾ ਸ਼ਬਦੀ ਅਰਥ ਹਨ ਸ਼ਹੀਦ ਹੋਣ ਦੀ ਥਾਂ। ਇਥੇ ਖਲੀਫਾ ਰਸ਼ੀਦ ਉਸਦੇ ਪੁਤੱਰ ਅਤੇ ਦਮਾਦ ਦੀਆਂ ਕਬਰਾਂ ਹਨ। ਮਸ਼ਹਦ ਮੁਸਲਮਾਨਾਂ ਦੇ ਸ਼ੀਆ ਫਿਕਰੇ ਦਾ ਧਾਰਮਿਕ ਕੇਂਦਰ ਹੈ।

### ਈਰਾਨ ਤੋਂ ਉਜਬੇਕਿਸਤਾਨ ਵਾਇਆ ਤੁਰਕਮੇਨਿਸਤਾਨ

ਮਸ਼ਹਦ ਤੋਂ ਗੁਰੁ ਨਾਨਕ ਜੀ ਤੁਰਕਮੇਨਿਸਤਾਨ ਰਾਹੀਂ ਹੁੰਦੇ ਹੋਏ ਉਗਰੇਂਚ ਵਾਇਆ ਖੀਵਾ ਪਹੁੰਚੇ। ਇਥੇ ਲਗਦਾ ਹੈ ਗੁਰੁ ਨਾਨਕ ਜੀ ਤੇ ਭਾਈ ਮਰਦਾਨਾ ਜੀ ਨੇ ਅਮੂ ਦਰਿਆ ਦੇ ਨਾਲ-ਨਾਲ ਕਾਫੀ ਲੰਮਾ ਪੈਂਡਾਂ ਤਹਿ ਕੀਤਾ। ਉਗਰੈਚ ਤੋਂ ਗੁਰੁ ਨਾਨਕ ਜੀ ਬੁਖਾਰਾ ਤਕ ਦੀ ਯਾਤਰਾ ਕੀਤੀ। ਬੁਖਾਰਾ ਉਸ ਸਮੇਂ ਭਾਰਤ ਨਾਲ ਕਾਫੀ ਵਧੀਆ ਵਪਾਰਕ ਸਬੰਧ ਰਖਦਾ ਸੀ। ਬੁਖਾਰਾ ਵਿਚ ਇਕ ਚਸ਼ਮੇ ਦੀ ਸਾਈਡ ਤੇ ਗੁਰੂ ਨਾਨਕ ਜੀ ਦੇ ਪਹੁੰਚਣ ਦੇ ਚਿੰਨ੍ਹ ਮੌਜੂਦ ਹਨ। ਗੁਰੂ ਨਾਨਕ ਜੀ ਨੇ ਫਰਮਾਇਆ ਸੀ ਕਿ ਇਹ ਚਸ਼ਮਾ ਅਕਾਲ ਪੁਰਖ ਨੇ ਆਪਣੇ ਹੁਕਮ ਨਾਲ ਖੁਦਵਾਇਆ ਹੈ।

ਇਥੇ ਹੀ ਇਕ ਫਕੀਰ ਅਫਜ਼ਲ ਕਾਦਰੀ ਨੇ ਮਰਦਾਨੇ ਨੂੰ ਪਾਣੀ ਦੇਣ ਤੋਂ ਨਾਂਹ ਕੀਤੀ ਸੀ। ਉਸ ਤੋਂ ਬਾਦ ਹੀ ਗੁਰੁ ਨਾਨਕ ਜੀ ਨੇ ਇਹ ਚਸ਼ਮਾ ਖੁਦਵਾਇਆ ਸੀ।

ਕਿਹਾ ਜਾਂਦਾ ਹੈ ਇਥੋਂ 12 ਮੀਲ ਦੂਰ ਵਾਕੰਡ ਦਰਿਆ ਦਾ ਪਾਣੀ ਇਸ ਚਸ਼ਮੇ ਰਾਹੀਂ ਵਗਦਾ ਹੈ। ਇਥੇ ਬੁਖਾਰਾ ਵਿਚ ਹੀ ਗੁਰੁ ਨਾਨਕ ਜੀ ਯਾਦ ਵਿਚ ਇਕ ਧਰਮਸ਼ਾਲਾ ਵੀ ਸਥਾਪਤ ਹੋਈ ਸੀ, ਜਿਸ ਵਿਚ ਸੰਨ 1858 ਈ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਸੀ। ਬੁਖਾਰਾ ਤਕ ਬਹੁਤ ਸਾਰੇ ਸਿੱਖ ਵਪਾਰੀ ਅੱਜ ਵੀ ਮਿਲਦੇ ਹਨ। ਬੁਖਾਰਾ ਤੋਂ ਗੁਰੁ ਨਾਨਕ ਜੀ ਸਮਰਕੰਦ ਪਹੁੰਚੇ। ਸਮਰਕੰਦ ਦੇ ਆਸਪਾਸ ਉਸ ਸਮੇਂ ਬੁੱਧ ਧਰਮ ਦੇ ਅਨੁਯਾਈ ਮੌਜੂਦ ਸਨ ।ਗੁਰੁ ਨਾਨਕ ਜੀ ਸਮਰਕੰਦ ਕੁਝ ਦੇਰ ਲਈ ਰੁਕੇ ਸਨ।

ਬੁਖਾਰਾ ਤੋਂ ਬਾਦ ਗੁਰੁ ਨਾਨਕ ਜੀ ਨੇ ਵਾਕੰਡ ਦੀ ਯਾਤਰਾ ਕੀਤੀ ਜੋ ਬੁਖਾਰਾ ਤੋਂ 12 ਮੀਲ ਦੂਰ ਸੀ। ਇਥੇ ਪੀਰ ਬਹਾਊਦੀਨ ਗੁਰੁ ਨਾਨਕ ਜੀ ਦਾ ਸ਼ਰਧਾਲੂ ਬਣਿਆ। ਇਥੇ ਮੂਲਮੰਤਰ ਦਾ ਪਾਠ ਰੋਜ਼ਾਨਾ ਹੋਣ ਲਗ ਪਿਆ। ਇਥੇ ਗੁਰੂ ਨਾਨਕ ਜੀ ਕੋਲੋਂ ਇੱਕ ਦਰਖੱਤ ਉਹਨਾਂ ਦੇ ਆਉਣ ਦੀ ਯਾਦ ਵਿਚ ਲਗਵਾਇਆ ਗਿਆ ਜੋ ਅੱਜ ਵੀ ਮੌਜੂਦ ਹੈ। ਕਾਰਮੀਨ ਨਾਂ ਦਾ ਛੋਟਾ ਕਸਬਾ ਵੀ ਗੁਰੁ ਨਾਨਕ ਜੀ ਗਏ। ਇਕੇ ਅੱਜ ਵੀ ਗੁਰੁ ਨਾਨਕ ਜੀ ਨੂੰ ਵਲੀ ਅਲ-ਹਿੰਦ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਕਾਰਮੀਨ ਤੋਂ ਗੁਰੁ ਜੀ ਕਾਰਸ਼ੀ ਗਏ। ਕਾਰਸ਼ੀ ਵਿਚ ਅੱਜ ਵੀ ਗੁਰੁ ਨਾਨਕ ਜੀ ਦੇ ਚਿੰਨ੍ਹ ਨਾਨਕ ਕਲੰਦਰ ਦੇ ਨਾਮ ਨਾਲ ਸ਼ਹਿਰ ਦੇ ਦੱਖਣ ਵਿਚ ਮੌਜੂਦ ਹਨ। ਕਲੰਦਰ ਫਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਮਤਲਬ ਕਿਸੇ ਮਤ ਦਾ ਮੋਢੀ, ਕਿਸੇ ਧਰਮ ਨੂੰ ਸ਼ੁਰੂ ਕਰਨ ਵਾਲਾਂ ਹੈ। ਕਾਰਸ਼ੀ ਤੋਂ ਵਾਪਸ ਵਾਇਆ ਸਮਰਕੰਦ ਦੇ ਸ਼ਹਿਰ ਦੇ ਸਾਈਡ ਤੋਂ ਦੀ ਹੁੰਦੇ ਹੋਏ ਗੁਰੁ ਨਾਨਕ ਜੀ ਸਬਜ ਪਹੁੰਚੇ। ਦੈਂਤਾ ਤੇ ਪਰੀਆਂ ਵਾਲੀ ਪੁਰਾਣੀ ਲੋਕ ਗਾਥਾ ਦਾ ਸਬੰਧ ਇਸ ਇਲਾਕੇ ਨਾਲ ਹੈ। ਇਥੇ ਵੀ ਗੁਰੁ ਨਾਨਕ ਜੀ ਅੱਜ ਵੀ ਨਾਨਕ ਕਲੰਦਰ ਦੇ ਨਾਮ ਨਾਲ ਜਾਣੇ ਜਾਂਦੇ ਹਨ।

ਇਸ ਇਲਾਕੇ ਵਿਚ ਗੁਰੁ ਨਾਨਕ ਜੀ ਅਨੇਕਾਂ ਪਿੰਡਾਂ ਕਸਬਿਆਂ ਵਿਚ ਪ੍ਰਚਾਰ ਲਈ ਵਿਚਰੇ। ਇਸ ਇਲਾਕੇ ਦੀ ਇਕ ਲੰਬੀ ਸੂਚੀ ਇਸ ਪ੍ਰਕਾਰ ਹੈ - ਅਰਗਜ, ਕਾਟਾ, ਕਰਗਨ, ਪੰਜਸ਼ੰਬਾ ਇਥੇ ਨਰਾਟਾ ਵਿਚ ਗੁਰੁ ਨਾਨਕ ਜੀ ਦੇ ਨਾਮ ਦਾ ਪਾਣੀ ਦਾ ਚਸ਼ਮਾ ਹੈ। ਕੁਝ ਲੋਕ ਇਸਨੂੰ ਚਸ਼ਮਾ ਨਾਨਕ ਕਲੰਦਰ ਤੇ ਕੁਝ ਲੋਕ ਇਸ ਨੂੰ ਚਸ਼ਮਾ ਵਲੀ ਅਲ-ਹਿੰਦ ਦੇ ਨਾਮ ਨਾਲ ਪੁਕਾਰਦੇ ਹਨ।

ਨਰਾਟਾ ਤੋਂ ਗੁਰੂ ਨਾਨਕ ਦੇਵ ਜੀ ਜ਼ਿਜ਼ਾਕ ਉਰਾ ਟਾਈਊਬ, ਕੋਕੰਡ, ਮਰਜੀਲੋਨ, ਫਰਗਾਨਾ, ਔਸ਼ ਅਤੇ ਤਾਸ਼ਕੰਤ ਤਕ ਦੁਖੀ ਜਨਤਾ ਨੂੰ ਉਪਦੇਸ਼ ਦੇਣ ਲਈ ਗਏ। ਇਸ ਇਲਾਕੇ ਵਿਚ ਗੁਰੂ ਨਾਨਕ ਦੇਵ ਜੀ ਨੂੰ ਨਾਨਕ ਵਲੀ ਅਲ-ਹਿੰਦ ਦੇ ਨਾਮ ਨਾਲ ਜਾਣੇ ਜਾਂਦੇ ਹਨ ਅਤੇ ਗੁਰੂ ਨਾਨਕ ਦੇਵ ਜੀ ਦੇ ਸ਼ਰਧਾਲੂ ਗੁਰੂ ਨਾਨਕ ਜੀ ਤੋਂ ਬਿਨਾਂ ਹੋਰ ਕਿਸੇ ਦੇ ਨਾਮ ਦਾ ਜਾਪ ਨਹੀਂ ਕਰਦੇ।

### ਉਜਬੇਕਿਸਤਾਨ ਤੋਂ ਅਫਗਾਨਿਸਤਾਨ

ਗੁਰੁ ਨਾਨਕ ਜੀ ਅਫਗਾਨਿਸਤਾਨ ਵਿਚ ਬਲਖ ਤੋਂ ਦਾਖਲ ਹੋਏ। ਇਹ ਸ਼ਹਿਰ ਵੀ ਬੁਖਾਰਾ ਵਾਂਗ ਇਕ ਵੱਡਾ ਵਪਾਰਕ ਕੇਂਦਰ ਸੀ। ਇਥੇ ਇੱਕ ਪੁਰਾਣਾ ਇਤਿਹਾਸਕ

ਕਿਲਾ ਹੈ ਜੋ ਮਹਾਰਾਜਾ ਬਾਲੀ ਨੇ ਬਣਵਾਇਆ ਸੀ। ਬੁਖਾਰਾ ਤੋਂ ਗੁਰੁ ਨਾਨਕ ਜੀ ਮਜ਼ਾਰੇ ਸ਼ਰੀਫ ਪਹੁੰਚੇ। ਮਜ਼ਾਰੇ ਸ਼ਰੀਫ ਵਿਚ ਇੱਕ ਮੁਸਲਮਾਨ ਪੀਰ ਰਜ਼ਾਬ ਸ਼ਾਹ ਗੁਰੂ ਜੀ ਦਾ ਸ਼ਰਧਾਲੂ ਬਣਿਆ। ਇਥੇ ਪੀਰ ਬਲਾਗ ਦਾਨ ਵੀ ਗੁਰੁ ਨਾਨਕ ਜੀ ਦਾ ਸ਼ਰਧਾਲੂ ਬਣਿਆ। ਮਜ਼ਾਰੇ ਸ਼ਰੀਫ ਵਿਚ ਗੁਰੁ ਨਾਨਕ ਜੀ ਨੇ ਇਕ ਬਾਗ ਵਿਚ ਬਹੁਤ ਸਾਰੇ ਕਾਜ਼ੀਆਂ ਤੇ ਮੁਲਾਣਿਆਂ ਨੂੰ ਵੀ ਉਪਦੇਸ਼ ਦਿੱਤਾ। ਮਜ਼ਾਰੇ ਸ਼ਰੀਫ ਤੋਂ ਗੁਰੁ ਨਾਨਕ ਜੀ ਮਇਮਨਾਹ ਸ਼ਹਿਰ ਪਹੁੰਚੇ।

ਮਹਿਮਨਾਹ ਤੋਂ ਗੁਰੂ ਨਾਨਕ ਜੀ ਅਬਦੂ ਹੁੰਦੇ ਹੋਏ ਖੁਲਾਮ ਆਕੇ ਰੁਕੇ। ਖੁਲਾਮ ਵਿਚ ਗੁਰੁ ਨਾਨਕ ਜੀ ਨੇ ਇਕ ਮੁਸਲਮਾਨ ਪੀਰ ਰੌਸ਼ਨ ਜ਼ਮੀਰ ਨੂੰ ਉਪਦੇਸ਼ ਦਿੱਤਾ। ਖੁਲਾਸ ਤੋਂ ਬੱਟ ਬਾਮੀਆ ਦੇ ਰਸਤੇ ਜਮਲ ਦਰਿਆ ਪਾਰ ਕਰਕੇ ਗੁਰੁ ਨਾਨਕ ਜੀ ਕਾਬੁਲ ਦੀ ਇੱਕ ਪਹਾੜੀ 'ਤੇ ਬਾਗ ਵਿਚ ਜਾਕੇ ਰੁਕੇ। ਇਥੋਂ ਬਾਬਰ ਦਾ ਮਹਲ ਨਜ਼ਦੀਕੀ ਹੀ ਸੀ। ਇਥੇ ਗੁਰੁ ਨਾਨਕ ਜੀ ਦੇ ਕੀਰੰਤਨ ਦੀ ਮਿੱਠੀ ਅਵਾਜ਼ ਸੁਣ ਕੇ ਬਾਬਰ ਹੀਰੇ ਜਵਾਹਰਾਤ ਦੀ ਭੇਟ ਲੈ ਕੇ ਆਇਆ। ਇੱਥੇ ਹੀ ਬਾਬਰ ਦੇ ਇਕ ਅਧਿਕਾਰੀ ਨੇ ਗੁਰੁ ਨਾਨਕ ਜੀ ਤੇ ਭਾਈ ਮਰਦਾਨਾ ਜੀ ਨੂੰ ਗ੍ਰਿਫਤਾਰ ਕੀਤਾ ਸੀ।ਗੁਰੁ ਨਾਨਕ ਜੀ ਦੀ ਯਾਦ ਵਿਚ ਇਥੇ ਇਕ ਥੜ੍ਹਾ(ਪਲੇਟਫਾਰਮ) ਨਿਸ਼ਾਨ ਦੇ ਰੂਪ ਵਿਚ ਮੌਜੂਦ ਹੈ। ਇਥੇ ਗੁਰੁ ਨਾਨਕ ਜੀ ਦੀ ਚੱਕੀ ਦੇ ਦੋਨੋਂ ਪੁੜ ਮੌਜੂਦ ਸਨ। ਇੱਕ ਪੁੜ ਸ਼ਾਹੀ ਬਾਗ ਵਿਚ ਤੇ ਦੂਸਰਾ ਧਰਮਸ਼ਾਲਾ ਸ਼ਾਮ ਸਿੰਘ ਵਿੱਚ ਮੌਜੂਦ ਸੀ। ਫਿਰ ਗੁਰੂ ਨਾਨਕ ਜੀ ਕਾਬੁਲ ਸ਼ਹਿਰ ਵਿਚ ਦਾਖਲ ਹੋਏ ਅਤੇ ਉਸ ਥਾਂ 'ਤੇ ਰੁਕੇ ਜਿੱਥੇ ਮੌਜੂਦਾ ਸਿੱਖ ਗੁਰਦੁਆਰਾ ਸਾਹਿਬ ਹੈ। ਇਸ ਗੁਰਦੁਆਰਾ ਵਾਲੀ ਥਾਂ ਤੇ ਕੁਝ ਦਿਨ ਰੁਕ ਕੇ ਗੁਰੂ ਜੀ ਨੇ ਕੀਰਤਨ ਕੀਤਾ ਅਤੇ ਉਪਦੇਸ਼ ਦਿੱਤਾ। ਕਾਬੁਲ ਤੋਂ 14 ਕਿਲੋਮੀਟਰ ਦੂਰ ਪਿੰਡ ਲਿਬਲਸ,ਲੁਕਮਾਨ, ਸੁਲਤਾਨਪੁਰ ਵਿੱਚ ਦਾਸ ਪ੍ਰਥਾ ਸੀ।ਗੁਰੁ ਨਾਨਕ ਜੀ ਨੇ ਇੱਥੇ ਆਪਣੇ ਆਪ ਨੂੰ ਭਾਈ ਮਰਦਾਨਾ ਰਾਹੀਂ 3 ਵਾਰ ਵੇਚਿਆਂ ਫਿਰ ਗੁਲਾਮਾਂ ਨੂੰ ਅਜ਼ਾਦ ਕਰਵਾਇਆ ਸੀ। ਗੁਰੂ ਨਾਨਕ ਜੀ ਫਿਰ ਵਾਪਿਸ ਕਾਬੁਲ ਆ ਗਏ।

ਵਰਣਨਯੋਗ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਵਾਰ ਆਪਣੇ ਆਪ ਨੂੰ ਰੋਹੇਲੇ ਪਠਾਣ ਕੋਲ ਵਿਕਵਾਇਆ ਸੀ। ਰਹੇਲਾ ਪਠਾਣ ਨੂੰ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦੇ ਕੇ ਹੋਰ ਗੁਲਾਮਾਂ ਨੂੰ ਅਜ਼ਾਦ ਕਰਵਾਇਆ ਸੀ ਜੋ ਉਸਨੇ ਖ੍ਰੀਦੇ ਹੋਏ ਸਨ। ਇਤਿਹਾਸ ਵਿਚ ਸਭ ਤੋਂ ਪਹਿਲਾਂ ਗੁਲਾਮ ਪ੍ਰਥਾ ਦੇ ਖਿਲਾਫ ਗੁਰੂ ਨਾਨਕ ਦੇਵ ਜੀ ਨੇ ਹੀ ਅਵਾਜ਼ ਬੁਲੰਦ ਕੀਤੀ ਸੀ। ਅਫਰੀਕਾ ਦੀ ਧਰਤੀ ਉਤੇ ਵੀ ਗੁਰੂ ਨਾਨਕ ਦੇਵ ਜੀ ਨੇ ਰੀਵਾਂਡਾ (Rewanda) ਦੇ ਰਾਜੇ ਨੂੰ ਗੁਲਾਮਾਂ ਦੀ ਖ੍ਰੀਦੋ ਫਰੋਖਤ ਨਾ ਕਰਨ ਦਾ ਉਪਦੇਸ਼ ਦਿੱਤਾ ਸੀ। ਗੁਰੂ ਨਾਨਕ ਦੇਵ ਜੀ ਦੁਨੀਆਂ ਦੀ ਪਹਿਲੀ ਸਖਸ਼ੀਅਤ ਹਨ, ਜਿਨ੍ਹਾਂ ਨੇ ਗੁਲਾਮ ਪ੍ਰਥਾ ਦੇ ਖਿਲਾਫ ਝੰਡਾ ਬੁਲੰਦ ਕੀਤਾ।

ਕਾਬੁਲ ਤੋਂ ਗੁਰੁ ਨਾਨਕ ਜੀ ਲੁੰਡਾ ਦਰਿਆ ਪਾਰ ਕਰਕੇ ਇੱਕ ਪਹਾੜੀ 'ਤੇ ਗਏ ਜਿਸ ਦਾ ਨਾਮ ਅਕ ਸਰਾਏ ਹੈ ਅਤੇ ਇਸ ਜਗ੍ਹਾ 'ਤੇ ਪਾਣੀ ਦਾ ਚਸ਼ਮਾ ਤੇ ਗੁਰਦੁਆਰਾ

ਸਾਹਿਬ ਮੌਜੂਦ ਹਨ। ਇੱਥੇ ਹੀ ਜਦੋਂ ਸੰਗਤ ਨੇ ਗੁਰੂ ਨਾਨਕ ਜੀ ਨੂੰ ਦੁਬਾਰਾ ਆਉਣ ਬਾਰੇ ਪੁੱਛਿਆ ਤਾਂ ਆਪਣੀ ਪੁਸਤਕ ਪੋਥੀ ਸਾਹਿਬ ਸਿੱਖ ਸੰਗਤ ਨੂੰ ਭੇਟ ਕੀਤੀ ਸੀ। ਇਹ ਪੋਥੀ ਸਾਹਿਬ ਅੱਜ ਵੀ ਮੌਜੂਦ ਹੈ। ਅਕ ਸਰਾਏ ਤੋਂ ਗੁਰੂ ਨਾਨਕ ਇਕ ਸੰਤ ਨੂੰ ਮਿਲੇ ਜੋ ਬੋਲਦਾ ਨਹੀਂ ਸੀ ਮੌਨਧਾਰੀ ਸੀ। ਗੁਰੂ ਨਾਨਕ ਜੀ ਦੇ ਉਪਦੇਸ਼ ਨਾਲ ਸੰਤ ਘੜ੍ਹਕਾ ਬੋਲਣ ਲੱਗ ਪਿਆ। ਇਹ ਪਹਾੜੀ ਸੰਤ ਘੜ੍ਹਕਾ ਦੇ ਨਾਮ ਨਾਲ ਹੀ ਜਾਣੀ ਜਾਂਦੀ ਹੈ ਤੇ ਇਥੇ ਵੀ ਇਤਿਹਾਸਕ ਗੁਰਦੁਆਰਾ ਗੁਰੂ ਨਾਨਕ ਦੀ ਯਾਦ ਵਿਚ ਮੌਜੂਦ ਹੈ।

ਘੱੜ੍ਹਕਾ ਤੋਂ ਗੁਰੂ ਜੀ ਫਰਹਾ ਗਏ ਅਤੇ ਵਾਪਸ ਹਜ਼ਾਰਾਂ ਇਲਾਕੇ ਵਿਚੋਂ ਦੀ ਹੋ ਕੇ ਗੁਜਰੇ। ਇਸ ਇਲਾਕੇ ਵਿਚ ਅੱਜ ਵੀ ਗੁਰੂ ਨਾਨਕ ਦੇ ਸ਼ਰਧਾਲੂ ਵੀ ਹਨ। ਉਸ ਮੁਰੀਦ ਨਾਨਕੀ ਦੇ ਨਾਮ ਨਾਲ ਜਾਣੇ ਜਾਂਦੇ ਹਨ। ਇਥੋਂ ਗੁਰੂ ਨਾਨਕ ਦੇਵ ਜੀ ਇਕ ਪਿੰਡ ਸੁਲਤਾਨਪੁਰ ਤੋਂ ਹੋਕੇ ਜਲਾਲਾਬਾਦ ਪਹੁੰਚੇ। ਜਲਾਲਾਬਾਦ ਵਿਚ ਤਿੰਨ ਪਾਣੀ ਦੇ ਚਸ਼ਮੇ ਗੁਰੂ ਨਾਨਕ ਦੇਵ ਜੀ ਦੀ ਯਾਤਰਾ ਸਮੇਂ ਦੇ ਮੌਜੂਦ ਹਨ। ਇਥੇ ਵੀ ਇਕ ਪੀਰ ਅਬਦੁੱਲ ਗੌਸ ਨੂੰ ਗੁਰੂ ਜੀ ਨੇ ਉਪਦੇਸ਼ ਦਿੱਤਾ ਸੀ ਜਿਸ ਨੇ ਮਰਦਾਨਾ ਜੀ ਨੂੰ ਪਾਣੀ ਦੇਣ ਤੋਂ ਇਨਕਾਰ ਕੀਤਾ ਸੀ। ਜਲਾਲਾਬਾਦ ਤੋਂ ਗੁਰੂ ਨਾਨਕ ਜੀ ਨੇ ਕੰਧਾਰ ਤੇ ਗਜਨੀ ਦੀ ਯਾਤਰਾ ਕੀਤੀ ਅਤੇ ਵਾਪਸ ਕਾਬੁਲ ਆਏ। ਕਾਬੁਲ ਤੋਂ ਪਾਕਿਸਤਾਨ ਦਾਖਲ ਹੋਣ ਤੋਂ ਪਹਿਲਾਂ ਗੁਰੂ ਨਾਨਕ ਜੀ ਨੇ ਬੇਸੂਧ, ਲਾਲਪੁਰਾ, ਡਾਕਾ, ਆਦਿ ਦੀ ਯਾਤਰਾ ਕੀਤੀ ਅਤੇ ਦਰਾ ਖੈਬਰ ਤੋਂ ਭਾਰਤ ਵਿਚ ਦਾਖਲ ਹੋ ਗਏ (ਉਸ ਸਮੇਂ ਤੇ ਪਾਕਿਸਤਾਨ ਦੀ ਹੋਂਦ ਨਹੀਂ ਸੀ।)

## ਅਫਗਾਨਿਸਤਾਨ ਤੋਂ ਪਾਕਿਸਤਾਨ

ਕਾਬੁਲ ਤੋਂ ਗੁਰੂ ਨਾਨਕ ਦੇਵ ਜੀ ਦਰਾ ਖੈਬਰ ਰਾਹੀਂ ਜਮਰੂਦ ਪਹੁੰਚੇ ਤੇ ਜਮਰੂਦ ਤੋਂ ਗੋਰਖ ਹੱਟੜੀ ਪੇਸ਼ਾਵਾਰ ਪਹੁੰਚੇ। ਇਹ ਸਥਾਨ ਉਸ ਸਮੇਂ ਗੋਰਖ ਪੰਥੀਆਂ ਦਾ ਗੜ੍ਹ ਸੀ। ਇਥੇ ਗੁਰੂ ਨਾਨਕ ਜੀ ਨੇ ਗੋਰਖ ਪੰਥੀ ਸਾਧੂਆਂ ਨੂੰ ਉਪਦੇਸ਼ ਦੇ ਕੇ ਲੋਕਾਂ ਵਿਚ ਵਿਚਰਨ ਦਾ ਤੇ ਇਕ ਅਕਾਲ ਪੁਰਖ ਦਾ ਨਾਮ ਜਪਣ ਦਾ ਉਪਦੇਸ਼ ਦਿੱਤਾ। ਇਥੇ ਗੁਰੂ ਨਾਨਕ ਜੀ ਤੇ ਪਦ ਚਿੰਨ੍ਹਾਂ ਦਾ ਨਿਸ਼ਾਨ ਮੁਹੱਲਾ ਗੰਜ ਵਿਖੇ ਮੌਜੂਦ ਹੈ। ਬਾਅਦ ਵਿਚ ਇਥੇ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ਼੍ਰੀ ਚੰਦ ਵੀ ਗਏ ਸੀ।

ਪਿਸ਼ਾਵਰ ਤੋਂ ਗੁਰੂ ਨਾਨਕ ਜੀ ਨੇ ਨੌਸ਼ਹਿਰਾ ਦੀ ਯਾਤਰਾ ਕੀਤੀ। ਇਥੇ ਗੁਰੂ ਜੀ ਦੀ ਯਾਦ ਵਿਚ ਧਰਮਸ਼ਾਲਾ ਭਾਈ ਹਰੀ ਸਿੰਘ ਮੌਜੂਦ ਹੈ। ਨੌਸ਼ਹਿਰਾ ਤੋਂ ਗੁਰੂ ਨਾਨਕ ਜੀ, ਹੋਤੀ ਮਰਦਾਨ ਅਤੇ ਹੋਤੀ ਮਰਦਾਨ ਤੋਂ ਬਾਲਾਕੋਟ ਗਏ। ਭਾਈ ਮਰਦਾਨਾ ਜੀ ਅਫਗਾਨਿਸਤਾਨ ਵਿਚ ਕੁਰਮ ਦਰਿਆ ਦੇ ਕਿਨਾਰੇ ਅਕਾਲ ਚਲਾਣਾ ਕਰ ਗਏ ਸਨ। ਹੋਤੀ ਮਰਦਾਨ ਵਿਚ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਦੀ ਯਾਦ ਵਿਚ ਪਾਣੀ ਦਾ ਚਸ਼ਮਾ ਖੁਦਵਾਇਆ ਸੀ। ਇਸ ਚਸ਼ਮੇ ਦੇ ਪਾਣੀ ਦੀ ਵਰਤੋਂ ਪਾਕਿਸਤਾਨ ਵਿਚ ਕੋਹੜ ਦੇ ਰੋਗੀਆਂ ਦੇ ਇਲਾਜ ਲਈ ਕੀਤੀ ਜਾਂਦੀ ਹੈ। ਚਸ਼ਮੇ ਦਾ ਪਾਣੀ ਦਵਾਈ

ਦੇ ਤੌਰ ਤੇ ਵਰਤਿਆ ਜਾਂਦਾ ਹੈ।

ਬਾਲਕੋਟ ਤੋਂ ਗੁਰੂ ਨਾਨਕ ਦੇਵ ਜੀ ਨੂਰ ਸ਼ਹਿਰ, ਖੈਰਾਬਾਦ, ਅਟਕ ਹੁੰਦੇ ਹੋਏ ਹਸਨ ਅਬਦਾਲ ਪਹੁੰਚ ਗਏ। ਇਥੇ ਗੁਰੂ ਜੀ ਨੇ ਹੰਕਾਰੀ ਸੰਤ ਵਲੀ ਕੰਧਾਰੀ ਦਾ ਹੰਕਾਰ ਤੋੜਿਆ। ਇਸ ਸਥਾਨ ਤੇ ਇਤਿਹਾਸਕ ਗੁਰਦੁਆਰਾ ਪੰਜਾ ਸਾਹਿਬ ਮੌਜੂਦ ਹੈ। ਹਸਨ ਅਬਦਾਲ ਤੋਂ ਗੁਰੂ ਨਾਨਕ ਦੇਵ ਜੀ ਬਾਲਗੁਦਾਈ (ਜ਼ਿਲ੍ਹਾ ਜਿਹਲਮ) ਠਹਿਰਦੇ ਹੋਏ ਸੱਯਦਪੁਰ (ਏਮਨਾਬਾਦ) ਜ਼ਿਲ੍ਹਾ ਗੁਜਰਾਂਵਾਲਾ ਪਹੁੰਚ ਗਏ। ਸਭ ਸਥਾਨਾਂ ਤੇ ਗੁਰੂ ਨਾਨਕ ਜੀ ਦੀ ਯਾਦ ਵਿਚ ਗੁਰਦੁਆਰੇ ਮੌਜੂਦ ਹਨ। ਐਮਨਾਬਾਦ ਤੋਂ ਗੁਰੂ ਨਾਨਕ ਦੇਵ ਜੀ ਉਸ ਥਾਂ ਤੇ ਚਲੇ ਗਏ ਜਿਥੇ ਗੁਰੂ ਨਾਨਕ ਦੇਵ ਜੀ ਨੇ ਕਰਤਾਰ (ਰੱਬ) ਦੇ ਨਾਂ ਤੇ (ਹੁਣ ਪਾਕਿਸਤਾਨ ਵਿਚ) ਕਰਤਾਰਪੁਰ ਨਾਂ ਦੀ ਬਸਤੀ ਅਬਾਦ ਕੀਤੀ ਸੀ।

ਗੁਰੂ ਨਾਨਕ ਦੇਵ ਜੀ ਦੀ ਚੌਥੀ ਉਦਾਸੀ ਦੀ ਇਹ ਖੋਜ ਇਕ ਉਪਰਾਲਾ ਮਾਤਰ ਹੈ। ਗੁਰੂ ਨਾਨਕ ਜੀ ਦੀਆਂ ਚੌਹਾਂ ਉਦਾਸੀਆਂ ਤੇ ਹੋਰ ਖੋਜ ਕਰਨ ਦੀ ਜਰੂਰਤ ਹੈ। ਉਮੀਦ ਹੈ ਸਮੂਹ ਗੁਰੂ ਨਾਨਕ ਨਾਮ ਲੇਵਾ ਸੰਗਤ ਅਤੇ ਵਿਦਵਾਨ ਇਸ ਮਨੋਰਥ ਨੂੰ ਨੇਪਰੇ ਚਾੜ੍ਹਨ ਲਈ ਉਚੇਚਾ ਧਿਆਨ ਦੇਣਗੇ।

## ਹਵਾਲੇ/ ਕਿਤਾਬਾਂ


ਗੁਰੂ ਨਾਨਕ ਦੇਵ ਜੀ ਦੇ ਸਫਰ- ਫੌਜਾ ਸਿੰਘ, ਕ੍ਰਿਪਾਲ ਸਿੰਘ।

ਟਰੈਵਲਜ਼ ਆਫ ਗੁਰੂ ਨਾਨਕ- ਸੁਰਿੰਦਰ ਸਿੰਘ ਕੋਹਲੀ।

ਮਹਾਨ ਸ਼ਬਦ ਕੋਸ਼- ਭਾਈ ਕਾਹਨ ਸਿੰਘ ਨਾਭਾ।

ਵਾਰਾਂ ਭਾਈ ਗੁਰਦਾਸ- ਭਾਈ ਗੁਰਦਾਸ ਜੀ।

ਜਨਮ ਸਾਖੀਆਂ ਅਲੱਗ ਅਲੱਗ ਵਰਜ਼ਨ।

ਖਾਲਸਤੂਤ ਉਤ ਤਵਾਰੀਖ- ਸੁਜਾਨ ਰਾਏ ਭੰਡਾਰੀ।

ਨਾਨਕ ਪ੍ਰਕਾਸ਼- ਗਿਆਨੀ ਸੰਤੋਖ ਸਿੰਘ।

ਤਵਾਰੀਖ ਗੁਰੂ ਖਾਲਸਾ- ਗਿਆਨੀ ਲਾਲ ਸਿੰਘ ਸੰਗਰੂਰ।

ਖੋਜ- ਡਾ ਦਵਿੰਦਰ ਸਿੰਘ ਚਾਹਲ, ਪੀ ਐੱਚ ਡੀ ਕੈਨੇਡਾ।

ਖੋਜ- ਭਾਈ ਹਰਪਾਲ ਸਿੰਘ ਕਸੂਰ, ਕਨੇਡਾ (ਐੱਮ ਏ, ਇੰਗਲਿੰਸ਼ ਡਿਪਲੋਮਾ ਗੁਰਮਤਿ)

ਆਰਟੀਕਲ- ਮਨੋਹਰ ਸਿੰਘ ਮਾਰਕੋ, ਰਿਸਰਚ ਫਾਊਂਡੇਸ਼ਨ ਦਿੱਲੀ

ਪ੍ਰਕਾਸ਼ ਪੱਤ੍ਰਿਕਾ- ਇਟਲੀ।

ਹਿਸਟਰੀ- ਆਫ ਤੁਰਕਿਸ਼ ਅੰਪਾਇਰ

ਲਿਖਤਾਂ- ਮਾਰਟਿਨ ਲੂਥਰ

ਉਦਾਸੀਆਂ ਗੁਰੂ ਨਾਨਕ ਦੇਵ ਜੀ।

ਭੂਗੋਲਿਕ ਸਥਿਤੀ (ਐਟਲਸ ਸੰਸਾਰ) 1514 ਤੋਂ 1526

ਜੀਵਨ ਗਾਥਾ ਗੁਰੂ ਨਾਨਕ ਦੇਵ ਜੀ- ਕਰਤਾਰ ਸਿੰਘ ਐੱਮ ਏ

ਬਲਿਓ ਚਿਰਾਗ- ਪ੍ਰਿੰਸੀਪਲ ਸਤਬੀਰ ਸਿੰਘ

ਗੁਰ ਬਾਬੇ ਦੀ ਬਾਣੀ- ਹਰਨਾਮ ਸਿੰਘ ਸ਼ਾਨ ਪ੍ਰਕਾਸ਼ਕ ਧਰਮ ਪ੍ਰਚਾਰਕ ਕਮੇਟੀ (ਅੰਮ੍ਰਿਤਸਰ)



ਬੌਸਪੋਰਸ ਪਾਰਕ ਇਸਤਾਨਬੁਲ ਤੁਰਕੀ ਵਿਖੇ
ਗੁਰੂ ਨਾਨਕ ਦੇ ਨਾਮ ਦਾ ਸ਼ਿਲਾਲੇਖ

ਗੁਰਦੁਆਰਾ ਪਹਿਲੀ ਪਾਤਸ਼ਾਹੀ ਕੋਟਲਖਪੱਤ – ਗੁ:ਸਮਤ - ੭੭੩

ਗੁਰਦੁਆਰਾ ਕੋਟ ਲੱਖਪੱਤ ਵਿਖੇ ਮੌਜੂਦ ਗੁਰੂ ਨਾਨਕ ਦੇਵ ਜੀ ਦੀਆਂ ਖੜਾਵਾਂ

ਗੁਰਦੁਆਰਾ ਪਹਿਲੀ ਪਾਤਸ਼ਾਹੀ ਗੁਰਦੁਾਰਾ ਗੁਰ ਸਥਾਨ ਬਗਦਾਦ

1514 ਈਸਵੀ ਤੋਂ 1526 ਈਸਵੀ ਤੱਕ ਸੁਲਤਾਨ ਸਿਲਮ
ਅਤੇ ਉਸਦੇ ਬੇਟੇ ਸੁਲੇਮਾਨ ਦੀ ਸਲਤਨਤ ਦਾ ਨਕਸ਼ਾ

ਪੀਰ ਬਹਿਲੋਲ (ਦਸਤਗੀਰ) ਵਲੋਂ ਗੁਰੂ ਨਾਨਕ ਸਾਹਿਬ ਦੀ ਯਾਦ ਵਿਚ ਧੜੇ ਤੇ ਲਗਾਇਆ ਹੋਇਆ ਸ਼ਿਲਾਲੇਖ।

ਗੁਰਦੁਆਰਾ 'ਗੁਰ ਸਥਾਨ' ਬਗਦਾਦ ਦੇ ਬਾਹਰ ਲੱਗਿਆ ਸ਼ਿਲਾਲੇਖ ਜੋ ਟੁੱਟ ਚੁੱਕਾ ਹੈ

ਸੁਰਾਖੈਨੀ ਮੰਦਰ ਬਾਕੂ ਵਿਚ ਸ਼ਿਲਾਲੇਖ ਤੇ ਉਕਰਿਆ ਮੂਲ ਮੰਤਰ

ਤ ਮਸਕੀਨ ਜੀ 1960 ਈ: ਵਿਚ ਗੁਰਦੁਆਰਾ ਗੁਰ ਸਥਾਨ ਬਗਦਾਦ ਵਿਖੇ
ਇਰਾਕੀ ਮੁਸਲਮਾਨ ਸੇਵਕ ਨਾਲ

